


# INTERNATIONAL RAMGARHIA

ਮਾਘ/ਫਗਣ 2049 VOLUME 1 NUMBER 1 JANUARY/FEBRUARY 1993

# ਵਿਸ਼ਵਕਰਮਾ - ਰਾਮਗੜ੍ਹੀਆ ਵਿਸ਼ਵ-ਚੇਤੰਨਤਾ

ਲੱਕੜੀ, ਲੋਹੇ ਅਤੇ ਉਸਾਰੀਆਂ ਦੇ ਪ੍ਰਬੀਨ ਹੁਨਰਮੰਦ ਹਿੰਦੁਸਤਾਨ ਦੇ ਕਿੱਤਾ-ਗਤ [illegible] ਦੀ ਇਕ ਪੁਸ਼ਤੈਨੀ ਬਰਾਦਰੀ ਹੈ, ਜਿਹੜੀ ਆਪਣੇ ਆਪ ਨੂੰ ਹੋਰਨਾਂ ਦਸਤਕਾਰਾਂ ਦੇ ਨਾਲ ਨਾਲ ਵਿਸ਼ਵਕਰਮਾ ਦੀ ਸੰਤਾਨ ਮੰਨਦੀ ਹੈ। 'ਵਿਸ਼ਵ ਦੇ ਨਿਰਮਾਣ ਕਰਤਾ' ਦੇ ਅਰਥਾਂ ਵਿਚ 'ਵਿਸ਼ਵਕਰਮਾ' ਸ਼ਬਦ ਨਿਰਮਾਣਕਾਰਾਂ ਲਈ ਵੈਦਿਕ ਕਾਲ ਤੋਂ ਰੂੜ੍ਹੀਗਤ ਹੋ ਗਿਆ। [illegible] ਨੂੰ 'ਵਿਸ਼ਵਕਰਮਾ' ਕਿਹਾ ਜਾਣ ਲੱਗਾ। ਏਸੇ ਲਈ ਭਾਰਤੀ ਸੰਕਲਪ ਦੇ ਹਰੇਕ ਯੁੱਗ ਵਿਚ ਅਨੇਕਾਂ ਪ੍ਰਸਿੱਧ ਵਿਸ਼ਵਕਰਮਾ ਹੋਏ ਹਨ, ਜਿਨ੍ਹਾਂ ਦਾ ਉਲੇਖ ਵੇਦਾਂ, ਰਾਮਾਇਣ, ਮਹਾਂਭਾਰਤ ਅਤੇ ਵਾਸਤੂ ਕਲਾ ਨਾਲ ਸੰਬੰਧਿਤ ਹਿੰਦੂ ਗ੍ਰੰਥਾਂ ਵਿਚ ਮਿਲਦਾ ਹੈ। ਦ੍ਰਿਸ਼ਟੀਗਤ [illegible] ਕਲਾਵਾਂ ਦੇ ਤਮਾਮਾਂ ਵਰਗਾਂ ਤੇ ਬਿਰਾਦਰੀਆਂ ਨੂੰ ਸਾਮਗਰੀ ਦੀ ਭਿੰਨਤਾ ਦੇ ਬਾਵਜੂਦ "ਵਿਸ਼ਵਕਰਮਾ' ਹੀ ਕਿਹਾ ਗਿਆ ਹੈ। ਬਾਕੀ ਜਾਤਾਂ ਵਾਂਗ ਇਹਨਾਂ ਦੇ ਜਠੇਰਾ-ਮੁਖੀ [illegible] ਵੈਦਿਕ ਕਾਲ ਤਕ ਜਾ ਮਿਲਦੇ ਹਨ। ਹਰੇਕ ਕਾਲ ਦੀ ਹਰੇਕ ਸਭਿਅਤਾ ਦੇ ਇਹ ਨਿਰਮਾਤੇ ਹਰੇਕ ਸਮਾਜ ਵਿਚ ਮੌਜੂਦ ਹਨ।

ਭਾਰਤ ਦੀਆਂ ਸਾਰੀਆਂ ਹੀ ਯਾਦਗਾਰੀ ਇਮਾਰਤਾਂ, ਭਵਨ, ਕਿਲੇ, ਮੰਦਿਰ ਤੇ ਮਸਜਦਾਂ ਤੇ ਧਰਮਸ਼ਾਲਾਵਾਂ ਇਹਨਾਂ ਦੀ ਹੀ ਹੁਨਰੀ ਪ੍ਰਤਿਭਾ ਦੇ ਪ੍ਰਮਾਣ ਹਨ। ਇਹ ਭਾਰਤ ਵਿਆਪੀ ਬਰਾਦਰੀ ਹੈ ਜੋ ਦੀਵਾਲੀ ਤੋਂ ਅਗਲੇ ਦਿਨ 'ਵਿਸ਼ਵ ਕਰਮਾ ਦਿਵਸ' ਮਨਾਉਂਦੀ ਹੈ।

ਹੋਰਨਾਂ ਬਰਾਦਰੀਆਂ ਦੇ ਜੱਗਿਆਸੂਆਂ ਵਾਂਗ ਇਹ ਬਰਾਦਰੀ ਵੀ ਗੁਰੂ ਨਾਨਕ ਦੀ ਸਿੱਖ ਬਣੀ ਅਤੇ ਅਠਾਰਵੀਂ ਸਦੀ ਦੇ ਮਿਸਲਦਾਰ ਸ੍ਰ. ਜੱਸਾ ਸਿੰਘ (ਭੰਮਰਾ) ਦੀ ਅਗਵਾਈ ਹੇਠ ਇਕ ਮਿਸਲ ਹੋਂਦ ਵਿਚ ਆਈ। ਅੰਮ੍ਰਿਤਸਰ ਦੀ "ਰਾਮਰੌਣੀ" ਗੜ੍ਹੀ ਦੇ ਕਿਲੇਦਾਰ ਦੀ ਹੈਸੀਅਤ ਵਿਚ ਉਸਨੂੰ ਵੱਖਰਿਆਣ ਲਈ ਇਸ ਸਰਦਾਰ ਦਾ ਨਾਂ 'ਰਾਮਗੜ੍ਹੀਆ' ਅਤੇ ਦੂਜੇ ਸਰਦਾਰ ਜੱਸਾ ਸਿੰਘ ਦਾ ਨਾਂ 'ਆਹਲ' ਪਿੰਡ ਦਾ ਨਿਵਾਸੀ ਹੋਣ ਕਰਕੇ 'ਆਹਲੂਵਾਲੀਆ' ਪੈ ਗਿਆ। ਸਾਰੇ ਸਿੱਖ ਬਣੇ ਲੋਹ, ਕਾਠ ਤੇ ਉਸਾਰੀਆ ਵਾਲੇ ਕਿਰਤੀ ਸ੍ਵੈਮਾਨ ਦੀ ਭਾਵਨਾ ਨਾਲ ਲੋਹਾਰ, ਤਰਖਾਣ ਤੇ ਰਾਜ ਕਹਾਉਣ ਦੇ ਨਾਲ ਨਾਲ ਆਪਣੇ ਆਪ ਨੂੰ 'ਰਾਮਗੜ੍ਹੀਏ' ਕਹਿਲਾਉਣ ਲਗੇ। ਇਉਂ ਇਹ ਨਾਂ ਸਾਰੇ ਸਿੱਖ ਕਿਰਤੀਆਂ ਲਈ ਸਮਾਜ ਵਿਚ ਪ੍ਰਚਲਿਤ ਹੋ ਗਿਆ। ਗੈਰ-ਸਿੱਖ ਭਰਾ ਆਪਣੇ ਆਪ ਨੂੰ ਉੱਚ-ਕੁਲੀਨ ਬ੍ਰਾਹਮਣ ਮੰਨਦੇ ਹਨ ਅਤੇ ਸਮਾਨ ਗੋਤਾਂ ਦੇ ਬਾਵਜੂਦ 'ਧੀਮਾਨ' ਤੇ 'ਪੰਡਿਤ' ਲਿਖਣ ਨੂੰ ਤਰਜੀਹ ਦਿੰਦੇ ਹਨ। ਜਿਥੇ ਇਹਨਾਂ ਦੇ ਨਾਂ ਤੇ ਰਹੁ-ਰੀਤਾਂ ਹਿੰਦੂਵਾਣੀਆਂ -ਹਵਨ ਮਈ ਹਨ, ਉਥੇ ਰਾਮਗੜ੍ਹੀਆ ਦੇ ਨਾਂ 'ਸਿੰਘ/ਕੌਰ' ਤੇ ਧਰਮ ਮਰਯਾਦਾ ਗੁਰੂ ਨਾਨਕ ਅਤੇ ਉਨ੍ਹਾਂ ਦੇ ਗੱਦੀ ਨਸ਼ੀਨਾਂ ਵੱਲੋਂ ਨਿਰਧਾਰਿਤ ਹੈ ਅਤੇ ਉਹ ਆਪਣੇ ਦਸਤਾਰੇ ਵੇਸ ਕਾਰਨ ਬਾਕੀ ਸਿੱਖਾਂ ਵਾਂਗ ਵੱਖਰੇ ਪਛਾਣੇ ਜਾਂਦੇ ਹਨ।

1849 ਵਿਚ ਪੰਜਾਬ ਉਤੇ ਕਬਜ਼ੇ ਨਾਲ ਸਾਰਾ ਹਿੰਦੁਸਤਾਨ ਇਕ ਇਕਾਈ ਦੇ ਰੂਪ ਵਿਚ ਅੰਗਰੇਜ਼ਾਂ ਦੇ ਅਧੀਨ ਆ ਗਿਆ। ਆਪਣੇ ਦੇਸ਼ ਤੇ ਬਦੇਸ਼ ਦੇ ਨਿਰਮਾਣ ਕਾਰਜਾਂ ਵਿਚ ਅੰਗਰੇਜ਼ਾਂ ਨੇ ਪੰਜਾਬੀ ਰਾਮਗੜ੍ਹੀਆਂ ਦੀਆਂ ਹੁਨਰੀ ਸੇਵਾਵਾਂ ਦਾ ਖੂਬ ਲਾਭ ਉਠਾਇਆ ਤੇ ਪੰਜਾਬ ਭਰ ਦੇ ਰਾਮਗੜ੍ਹੀਏ ਪਿੰਡਾਂ-ਥਾਵਾਂ ਤੋਂ ਉੱਠਕੇ ਨਿਰਮਾਣ ਸਥਾਨਾਂ, ਉਦਯੋਗਿਕ ਸਥਾਨਾਂ, ਸ਼ਹਿਰਾਂ, ਮਹਾਂ-ਨਗਰਾਂ ਤੋਂ ਬਰਤਾਨਵੀ ਪੂਰਬੀ ਅਫਰੀਕੀ ਦੇਸ਼ਾਂ ਵਿਚ ਫੈਲਦੇ ਗਏ। ਜਿੱਥੇ ਦੇਸ਼



## ਸਤਿਗੁਰੂ ਰਾਮ ਸਿੰਘ ਜੀ

ਸਿੱਖਾਂ ਦੀ ਪਾਵਨ-ਭਾਵੀ ਦ੍ਰਿੜ੍ਹ ਗੁਰਮਤਿ ਦੀ ਧਾਰਨੀ ਨਾਮਧਾਰੀ ਸੰਪਰਦਾਇ ਦੇ ਬਾਨੀ ਸਤਿਗੁਰੂ ਰਾਮ ਸਿੰਘ ਜੀ ਰੱਬੀ ਰੰਗ ਵਿਚ ਰੰਗੀ ਸਮਾਜਕ, ਧਾਰਮਕ ਤੇ ਰਾਜਸੀ ਪੱਖ ਤੋਂ ਅਤਿ ਚੇਤੰਨ ਤੇ ਅਦੁੱਤੀ ਹਸਤੀ ਹਨ। ਅਕਾਲ ਪੁਰਖ ਵਿਚ ਡੂੰਘੀ ਤੇ ਦ੍ਰਿੜ੍ਹ ਆਸਥਾ, ਸਿੱਖ ਰਾਜ ਦੇ ਗੁਆਚਣ ਤੋਂ ਪੈਦਾ ਹੋਈ ਆਜ਼ਾਦੀ ਦੀ ਤੜਪ ਅਤੇ ਆਪਣੇ ਸਪਸ਼ਟ ਬਗ਼ਾਵਤੀ ਇਰਾਦਿਆਂ ਨੂੰ ਅਮਲੀ ਰੂਪ ਦੇਣ ਦੀ ਨਿਡਰਤਾ ਵਿਚ ਜਿਹੜੀ ਮੌਲਿਕਤਾ ਦਾ ਪ੍ਰਗਟਾਵਾ ਸਤਿਗੁਰੂ ਰਾਮ ਸਿੰਘ ਨੇ ਆਪਣੀ ਹਯਾਤੀ ਦੇ ਵਿਕਾਸੀ ਸਾਲਾਂ ਅਤੇ ਪੂਰੇ ਜੀਵਨ-ਵਿਹਾਰ ਵਿਚ ਦਰਸਾਇਆ ਹੈ, ਉਸਨੇ ਉਹਨਾਂ ਨੂੰ ਨਾ ਕੇਵਲ ਪੰਜਾਬ ਦੇ ਸਿੱਖ ਇਤਿਹਾਸ ਵਿਚ ਹੀ, ਸਗੋਂ ਭਾਰਤੀ ਆਜ਼ਾਦੀ ਦੇ ਸੰਗ੍ਰਾਮ ਤੇ ਹੋਰਨਾਂ ਦੇਸ਼ਾਂ ਦੇ ਮਾਨਵੀ ਹੱਕਾਂ ਦੇ ਸੰਗਰਾਮ ਵਿਚ ਵੀ ਇਕ ਯੁੱਗ ਪੁਰਸ਼ ਅਤੇ ਪ੍ਰੇਰਕ ਹਸਤੀ ਸਿੱਧ ਕਰ ਦਿੱਤਾ ਹੈ।

ਆਪ ਸਮੂਹ ਮਾਨਵਤਾ ਦੇ ਮੁਦਈ, ਜ਼ਾਲਮਾਂ

ਦੇ ਵਿਰੋਧੀ, ਗ਼ੁਲਾਮੀ ਦੇ ਨਿੰਦਕ, ਗੁਰੂ ਨਾਨਕ ਦੇਵ ਜੀ ਦੀ 'ਸਚਿਆਰਤਾ' ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਅੰਮ੍ਰਿਤੀ-ਕਕਾਰੀਅਤ ਦੇ ਸੱਚੇ ਸਿਦਕੀ, ਪ੍ਰਤਿਪਾਲਕ ਤੇ ਪ੍ਰਚਾਰਕ, ਆਪਣੇ ਵਕਤ ਦੀ ਸੰਗ੍ਰਾਮੀ ਧਿਰ ਦੇ ਪ੍ਰਤਿਨਿਧ, ਸ਼ੁੱਧ ਤੇ ਪਾਵਨ ਤੇ ਪਰ-ਉਪਕਾਰੀ ਜੀਵਨ ਜਾਂਚ ਦੇ ਸੰਸਥਾਪਕ, ਅਤੇ ਸਰਬ-ਪੱਖੀ ਮਾਨਵੀ ਤੰਦਰੁਸਤੀ ਲਈ 'ਸ਼ਾਕਾਹਾਰ' ਦੇ ਸੰਕਲਪ ਦੇ ਦੂਰ-ਦ੍ਰਿਸ਼ਟੀਵਾਨ ਖ਼ਾਲਿਕ ਹਨ।

ਸਤਿਗੁਰੂ ਜੀ ਦਾ ਪ੍ਰਕਾਸ਼ ਇਕ ਹੁਨਰਮੰਦ ਰਾਮਗੜ੍ਹੀਆ ਬਾਬਾ ਜੱਸਾ ਸਿੰਘ ਮਠਾੜੂ ਤੇ ਮਾਤਾ ਸਦਾ ਕੌਰ ਦੇ ਉਦਰ ਤੋਂ ਭੈਣੀ ਅਰਾਈਆਂ ਵਿਚ 1816 ਵਿਚ ਹੋਇਆ। ਗੁਰੂ ਬਾਲਕ ਸਿੰਘ ਤੋਂ ਕੰਵਰ ਨੌਨਿਹਾਲ ਸਿੰਘ ਦੀ ਫੌਜੀ ਨੌਕਰੀ ਦੌਰਾਨ ਨਾਮ ਲੈ ਕੇ ਸਿਮਰਨ ਵਿਚ ਪ੍ਰਚੰਡ ਤੇ ਦ੍ਰਿੜ ਹੋਏ। ਸਿੱਖ ਰਾਜ ਦੇ ਗੁਆਚ ਜਾਣ ਮਗਰੋਂ ਵਕਤ ਦੀ ਕਰੋਪ ਸ਼ਿੱਦਤ ਦੇ ਨਬਾਜ਼ ਉਸਾਰੀਵਾਨ ਤੇ ਹਟਵਾਨੀਏ ਸੰਤ ਸਿਪਾਹੀ ਸਤਿਗੁਰੂ ਰਾਮ ਸਿੰਘ ਨੇ ਸਿੱਖਾਂ ਨੂੰ ਨਵੇਂ ਬਗ਼ਾਵਤੀ ਤੇ ਸ਼ਹਾਦਤੀ ਪੈਂਤੜੇ ਲਈ ਤਿਆਰ ਕੀਤਾ।

ਸਾਦਗੀ, ਪੰਚਾਇਤੀ ਨਿਆਂ, ਅੰਮ੍ਰਿਤ ਪਰਚਾਰ, ਗਊ ਗ਼ਰੀਬ ਦੀ ਰੱਖਿਆ ਅਤੇ ਸਰਕਾਰੀ ਦੰਮਨ ਦੇ ਪ੍ਰਤੱਖ ਵਿਰੋਧ ਰਾਹੀਂ ਉਹਨਾਂ ਦੇ ਸੱਚੇ ਸੁੱਚੇ ਸ਼ਖ਼ਸੀ ਪ੍ਰਭਾਵ ਨੇ ਚਮਤਕਾਰ ਸਿਰਜ ਦਿੱਤਾ। ਉਹਨਾਂ ਨੇ ਸਰਕਾਰੀ ਸਹੂਲਤਾਂ ਦੀ ਨਾਮਿਲਵਰਤਨ ਦੇ ਮੌਲਿਕ ਵਿਰੋਧੀ ਵਤੀਰੇ ਦੀ ਨਿਆਰਤਾ ਤੋਂ ਡਰੀ ਹੋਈ ਸਰਕਾਰ ਅੰਗਰੇਜ਼ੀ ਨੇ ਭੈਣੀ ਅਰਾਈਆਂ ਨੂੰ ਬਗ਼ਾਵਤੀ ਸਥਾਨ ਮੰਨਕੇ ਸਤਿਗੁਰੂ ਰਾਮ ਸਿੰਘ ਨੂੰ ਤਾ-ਹਯਾਤ ਲਈ ਬਰਮਾ ਦੇ ਸ਼ਹਿਰ ਮਰਗੋਈ ਵਿਖੇ ਨਜ਼ਰਬੰਦ ਕਰ ਦਿੱਤਾ, ਜਿਥੋਂ ਭੇਜੇ ਉਹਨਾਂ ਦੇ ਹੁਕਮਨਾਮੇ ਪੰਜਾਬੀ ਵਾਰਤਕ ਦੀਆਂ ਵਿਲੱਖਣੀ ਦਸਤਾਵੇਜਾਂ ਹਨ।

ਜਿੱਥੇ ਉਹਨਾਂ ਨੇ ਨਸ਼ਿਆਂ ਨੂੰ ਤਿਆਗਣ ਦੀ ਸਖ਼ਤ ਹਦਾਇਤ ਦਿੱਤੀ ਉਥੇ ਸਵਦੇਸ਼ੀ ਅਤੇ ਮਾਤ-ਭਾਸ਼ਾ ਨੂੰ ਅਪਨਾਏ ਜਾਣ ਦੇ ਆਦੇਸ਼ ਵੀ ਜਾਰੀ ਕੀਤੇ। ਪੌਸ਼ਟਕ ਖ਼ੁਰਾਕ ਨਾਮਧਾਰੀ ਆਹਾਰ ਦਾ ਅਨਿੱਖੜ ਅੰਗ ਬਣੀ।

ਭਾਰਤ ਦੇ ਆਜ਼ਾਦੀ ਸੰਗ੍ਰਾਮ ਅਤੇ ਅਕਾਲੀ ਮੋਰਚਿਆਂ ਦੀਆਂ ਸਰਗਰਮੀਆਂ ਵੀ ਉਹਨਾਂ ਦੇ ਅਮੋੜ ਸਿਆਸੀ ਸਿਧਾਂਤਾਂ ਤੋਂ ਪ੍ਰੇਰਿਤ ਹਨ। ਉਹਨਾਂ ਦੇ ਆਦੇਸ਼ਾਂ- ਆਦਰਸ਼ਾਂ ਨੂੰ ਪਾਲਣ ਵਾਲੇ ਨਾਮਧਾਰੀ ਆਪਣੇ ਨਿਆਰੇ ਤੇ ਸਫ਼ੈਦ ਪਹਿਰਾਵੇ ਨਾਲ ਵੱਖਰੇ ਹੀ ਪਛਾਣੇ ਜਾਂਦੇ ਹਨ। ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਅੰਮ੍ਰਿਤਧਾਰੀ ਰਾਮਗੜ੍ਹੀਏ ਸਿੱਖ ਉਹਨਾਂ ਦੀ ਪ੍ਰਮੁੱਖ ਉੱਮਤ ਹਨ, ਭਾਵੇਂ ਉਹਨਾਂ ਦਾ ਨਾਮਧਾਰੀ ਸੰਕਲਪ ਜਾਤ-ਵਿਰਾਦਰੀਆਂ ਤੋਂ ਬਹੁਤ ਹੀ ਬਲੰਦ ਤੇ ਵਿਸ਼ਾਲ ਹੈ। ਆਪ ਰਾਮਗੜ੍ਹੀਆ ਇਤਿਹਾਸ ਦੇ ਰੌਸ਼ਨ ਸਿਤਾਰੇ, ਆਫ਼ਤਾਬੀ ਹਸਤੀ ਅਤੇ ਚਾਨਣ-ਮੁਨਾਰੇ ਹਨ।

ਬਸੰਤ ਪੰਚਮੀ ਨੂੰ ਉਹਨਾਂ ਦਾ ਅਵਤਾਰ ਦਿਵਸ ਹੁੰਦਾ ਹੈ। 'ਇੰਟਰਨੈਸ਼ਨਲ ਰਾਮਗੜ੍ਹੀਆ ਨਿਊਜ਼" ਦਾ ਇਹ ਸਰਬ ਪ੍ਰਥਮ ਅੰਕ ਉਹਨਾਂ ਤੋਂ ਪਰੇਰਨਾ ਪ੍ਰਾਪਤ ਕਰਨ ਲਈ ਉਹਨਾਂ ਦੀ ਸ਼ਕਤੀਸ਼ਾਲੀ ਸਿਮ੍ਰਿਤੀ ਨੂੰ ਸਮਰਪਿਤ ਹੈ।



ਭਰ ਦੇ ਤਮਾਮ ਸ਼ਹਿਰਾਂ ਵਿਚ ਇਹ ਪੇਂਡੂ ਪੰਜਾਬੀ ਰਾਮਗੜ੍ਹੀਏ ਛੋਟੇ ਪੈਮਾਨੇ ਤੇ ਵਿਕਾਸ ਕਰਕੇ ਵੱਡੇ ਵੱਡੇ ਠੇਕੇਦਾਰ, ਉਸਾਰਕ, ਫਰਨੀਚਰੀਏ ਤੇ ਗੈਰਜੀਏ ਬਣੇ, ਉਥੇ ਅਫਰੀਕੀ ਦੇਸ਼ਾਂ ਦਾ ਨਵ-ਨਿਰਮਾਣ ਵੀ ਇਹਨਾਂ ਰਾਹੀਂ ਹੀ ਮੁੱਖ ਰੂਪ ਵਿਚ ਸੰਪੰਨ ਹੋਇਆ। ਕੇਨੀਆਂ, ਯੂਗੰਡਾ, ਤੇ ਟਾਂਗਾਨੀਕਾ ਵਿਚ ਪੰਜਾਬੀ ਰਾਮਗੜ੍ਹੀਆਂ ਦੀ ਛੇਵੀਂ ਸੱਤਵੀਂ ਪੁਸ਼ਤ ਜਨਮ ਲੈ ਚੁੱਕੀ ਹੈ। ਇਹਨਾਂ ਦੇਸ਼ਾਂ ਦੀ ਆਜ਼ਾਦੀ ਉਪਰੰਤ ਬਦਲੀਆਂ ਪ੍ਰਸਥਿਤੀਆਂ ਦੇ ਦਬਾਉ ਅਧੀਨ ਬਹੁਤੇ ਸਥਾਪਤ ਰਾਮਗੜ੍ਹੀਏ ਬਰਤਾਨੀਆ ਆ ਵਸੇ ਅਤੇ ਅੱਜ ਉਹ ਬਰਤਾਨੀਆ ਦੇ ਤਕਨੀਕੀ ਤੇ ਚਿੱਟ ਕਾਲਰੀ ਕੰਮਾਂ ਵਿਚ ਬਾਕੀ ਸਿੱਖਾਂ ਨਾਲੋਂ ਅੱਗੇਰੇ ਹਨ। ਬਰਾਤਾਨੀਆ ਸਥਿਤ ਰਾਮਗੜ੍ਹੀਏ 90 ਫੀ ਸਦੀ ਅਫ਼ਰੀਕੀ ਵਸੇਬੇ ਵਾਲੇ ਹਨ, ਜਿਨ੍ਹਾਂ ਦੇ ਅੰਗ-ਸਾਕ ਹਾਲੇ ਵੀ ਅਫ਼ਰੀਕੀ ਨਗਰਾਂ ਦੇ ਮਹੱਤਵਪੂਰਨ ਬਾਸ਼ਿੰਦੇ ਹਨ। ਕੁਝ ਬਹੁਤ ਹੀ ਉਦਮੀ ਹੁਨਰਮੰਦ ਰਾਮਗੜ੍ਹੀਏ ਬਰਤਾਨੀਆ ਤੋਂ ਅਮਰੀਕਾ, ਕੈਨੇਡਾ ਅਤੇ ਯੂਰਪੀ ਦੇਸ਼ਾਂ ਵਿਚ ਜਾ ਵੱਸੇ ਹਨ। ਮੈਂ ਬਰਤਾਨੀਆ ਵਿਚ ਅਨੇਕਾਂ ਪਰਿਵਾਰਾਂ ਨੂੰ ਮਿਲਿਆਂ ਹਾਂ, ਜਿਨ੍ਹਾਂ ਦੇ ਅੰਗ ਸਾਕ ਤੇ ਸਕੇ ਪੰਜਾਬ, ਭਾਰਤ ਦੇ ਸ਼ਹਿਰਾਂ, ਮਲੇਸ਼ੀਆ, ਅਫ਼ਰੀਕਾ, ਬਰਤਾਨੀਆ, ਤੇ ਕੈਨੇਡਾ-ਅਮਰੀਕਾ ਵਿਚ ਆਬਾਦ ਪਰਸਪਰ ਤਾਲ-ਮੇਲ ਵਿਚ ਵਿਚਰ ਰਹੇ ਹਨ। ਜਾਪਦੈ ਯਹੂਦੀਆਂ ਵਾਂਗ ਉਹ ਸਾਰੇ ਸੰਸਾਰ ਵਿਚ ਫੈਲ ਚੁੱਕੇ ਹਨ। ਮੂਲ ਰੂਪ ਵਿਚ ਪੰਜਾਬੀ ਸਿੱਖ ਤੇ ਪੰਜਾਬੀ-ਭਾਸ਼ੀ ਇਹ ਰਾਮਗੜ੍ਹੀਏ ਕਿੱਤੇ ਅਤੇ ਵਿਹਾਰ ਵਿਚ ਪੱਛਮੀ ਸਭਿਅਤਾ ਤੋਂ ਪ੍ਰਭਾਵਿਤ ਹੋਣ ਦੇ ਬਾਵਜੂਦ ਆਪਣੀ ਪਛਾਣ ਬਣਾਈ ਰੱਖਣ ਤੋਂ ਪ੍ਰੇਰਿਤ ਹਨ। ਇਹ ਗੱਲ ਅਫ਼ਰੀਕੀ ਮੂਲ ਦੀ ਅਜੋਕੀ ਸੰਤਾਨ ਦੇ ਪਹਿਰਾਵੇ, ਦਸਤਾਰ ਅਤੇ ਕੀਰਤਨ ਵਿਚ ਡੂੰਘੀ ਦਿਲਚਸਪੀ ਤੋਂ ਵੇਖੀ ਜਾ ਸਕਦੀ ਹੈ।

ਇਹੀ ਭਾਵਨਾ ਰਾਮਗੜ੍ਹੀਆਂ ਦੇ ਵਿਸ਼ਵ ਸੰਕਲਪਾਂ ਦੀ ਮੂਲ ਪ੍ਰੇਰਨਾ ਹੈ।

ਰਾਮਗੜ੍ਹੀਆਂ ਦੇ ਏਕੀਕਰਨ ਹਿੱਤ ਬਹੁਤ ਸਾਰੀਆਂ ਸਮਾਜਕ, ਤੇ ਧਾਰਮਿਕ ਸੰਸਥਾਵਾਂ ਇਹਨਾਂ ਰਾਮਗੜ੍ਹੀਆਂ ਨੇ ਯਥਾ ਦੇਸ਼ ਤੇ ਨਗਰ ਬਣਾਈਆਂ ਹਨ ਅਤੇ ਬਰਤਾਨੀਆ ਭਰ ਵਿਚ ਰਾਮਗੜ੍ਹੀਆ ਕੌਂਸਲ ਯੂ.ਕੇ. ਦੀ ਅਗਵਾਈ ਹੇਠ ਢਾਈ ਦਰਜਨ ਗੁਰਦੁਆਰੇ ਅਤੇ ਹੋਰ ਸਭਾਵਾਂ ਸਥਾਪਤ ਹਨ। ਹਿੰਦੁਸਤਾਨ ਵਿਚ ਰਾਜਸੀ ਸ਼ਕਤੀ ਦਾ 'ਸਿੱਖਰ' ਛੋਹਣ ਨੇ ਅਤੇ ਉਦਯੋਗਾਂ ਰਾਹੀਂ ਪ੍ਰਾਪਤ ਕੀਤੀ ਖੁਸ਼ਹਾਲੀ ਨੇ ਰਾਮਗੜ੍ਹੀਆਂ ਵਿਚ ਸ੍ਵੈਮਾਨ ਦੀ ਭਾਵਨਾ ਪੈਦਾ ਕੀਤੀ ਹੈ। ਉਹ ਵਸੀਲਿਆਂ ਵਾਲੇ ਬਣੇ ਸਫਲ ਪੰਜਾਬੀ ਹਨ। ਦੇਸ਼-ਬਦੇਸ਼ ਵਿਚਲੇ ਰਾਮਗੜ੍ਹੀਆ ਸੰਗਠਨ ਤੇ ਸੰਸਥਾਵਾਂ ਵਿਦਿਅਕ, ਸਮਾਜਕ, ਧਾਰਮਕ ਖੇਤਰ ਵਿਚ ਕੰਮ ਕਰਦੀਆਂ ਹਨ ਪਰ ਵਿਆਪਕ ਤੇ ਸਾਰਥਕ ਤਾਲ-ਮੇਲ ਦੀ ਘਾਟ ਹੈ। 1992 ਵਿਚ ਬਰਤਾਨਵੀ ਨਗਰ ਸਲੋਅ ਦੇ ਰਾਮਗੜ੍ਹੀਆ ਗੁਰਦਵਾਰੇ ਦੀ ਸਿਲਵਰ ਜੁਬਲੀ ਸਮਾਗਮ ਦੌਰਾਨ ਅੰਤਰ ਰਾਸ਼ਟਰੀ ਰਾਮਗੜ੍ਹੀਆ ਭਾਵਨਾ ਵਧੇਰੇ ਉੱਭਰੀ। ਰਾਮਗੜ੍ਹੀਆ ਸਭਾ ਸਲੋਅ ਦੀ ਸਿਲਵਰ ਜੁਬਲੀ ਕਮੇਟੀ ਨੂੰ ਹੀ ਪਹਿਲੀ ਰਾਮਗੜ੍ਹੀਆ ਅੰਤਰ ਰਾਸ਼ਟਰੀ ਕਨਵੈਨਸ਼ਨ ਕਮੇਟੀ ਦਾ ਰੂਪ ਦੇ ਦਿੱਤਾ ਗਿਆ ਅਤੇ ਸੁਰਿੰਦਰ ਸਿੰਘ ਜਬਲ ਤੇ ਅਮਰਜੀਤ ਸਿੰਘ ਭਮਰਾ ਕ੍ਰਮਵਾਰ ਇਸ ਦੇ ਪ੍ਰਧਾਨ ਤੇ ਜਨਰਲ ਸਕੱਤਰ ਥਾਪੇ ਗਏ। ਇਹਨਾਂ ਨੇ ਸਾਰੇ ਬਰਤਾਨੀਆਂ ਵਿਚੋਂ ਹਰ ਤਰ੍ਹਾਂ ਦਾ ਸਹਿਯੋਗ ਪ੍ਰਾਪਤ ਕਰਕੇ, ਸਭ ਨਗਰਾਂ ਦੇ ਰਾਮਗੜ੍ਹੀਆ ਮੁਖੀਆਂ ਨੂੰ ਜੋੜ ਕੇ 2 ਤੇ 3 ਜਨਵਰੀ 1993 ਨੂੰ ਸਲੋਅ ਦੇ ਮੈਰੀਅਟ ਹੀਥਰੋ ਹੋਟਲ ਵਿਚ ਪਹਿਲੀ ਅੰਤਰ ਰਾਸ਼ਟਰੀ ਕਨਵੈਸ਼ਨ ਆਯੋਜਿਤ ਕੀਤੀ। ਨਿਸਚੇ ਹੀ ਇਹ ਇਤਿਹਾਸਕ ਕਾਰਨਾਮਾ ਹੈ। ਇਸ ਵਿਚ ਦੇਸ਼-ਬਦੇਸ਼ ਤੋਂ 300 ਡੈਲੀਗੇਟਾਂ ਨੇ ਭਾਗ ਲਿਆ। ਨਿਰਧਾਰਰਿਤ ਵਿਸ਼ਿਆਂ ਉੱਤੇ ਵਿਦਵਾਨਾਂ ਤੋਂ ਵਿਸ਼ੇਸ਼ ਤੌਰ ਤੇ ਲਿਖਵਾਏ ਪਰਚੇ ਪੜ੍ਹਾਏ ਗਏ। ਬਰਾਦਰੀ ਦੇ ਅੰਤਰ ਰਾਸ਼ਟਰੀ ਸੰਗਠਨ ਦਾ ਨਿਰਣਾ ਲਿਆ ਗਿਆ, ਉਦਯੋਗਿਕ ਤੇ ਰਾਜਸੀ ਖੇਤਰ ਵਿਚ ਅੱਗੇ ਆਉਣ ਦੀਆਂ ਵਿਚਾਰਾਂ ਹੋਈਆਂ। ਅਗਲੇ ਸਾਲ ਦੀ ਅਮਲੀ ਕਾਰਵਾਈ ਲਈ ਪ੍ਰਧਾਨ ਅਤੇ ਜਨਰਲ ਸਕੱਤਰ ਨਾਲ ਸਰਦੂਲ ਸਿੰਘ ਮਰਵਾ ਨੂੰ ਜੋੜਕੇ ਸਟੀਅਰਿੰਗ ਕਮੇਟੀ ਬਣਾਈ ਗਈ ਹੈ। ਸਹੀ-ਗ਼ਲਤ ਆਲੋਚਨਾ ਤੇ ਕਿੜਬਾਜ਼ੀ ਦੇ ਬਾਵਜੂਦ ਇਸ ਕਨਵੈਂਸ਼ਨ ਨੇ ਨਿਸਚੇ ਹੀ ਰਾਮਗੜ੍ਹੀਆ ਭਾਵਨਾ ਨੂੰ ਉਭਾਰਿਆ ਤੇ ਪ੍ਰਜਵਲੱਤ ਕੀਤਾ ਹੈ ਅਤੇ ਬਦੇਸ਼ੀਂ ਵਸਦੇ ਰਾਮਗੜ੍ਹੀਆਂ ਦੇ ਪੰਜਾਬੀ ਤੇ ਸਿੱਖੀਕਰਣ ਵਲ ਇਹ ਇਕ ਪਹਿਲਾ ਕਦਮ ਹੈ।

ਮੈਂ ਵਿਸ਼ਵਕਰਮਾ ਰਾਮਗੜ੍ਹੀਆ ਸੰਕਲਪ ਦੇ ਇਸ ਉਦੈ ਹੋਏ ਸੂਰਜ ਨੂੰ ਨਮਸਕਾਰ ਕਰਦਾ ਹੋਇਆ ਆਪਣੀਆਂ ਸਿਰਜਣਾਤਮਕ ਸਰਗਰਮੀਆਂ ਦਾ ਕੁਝ ਭਾਗ ਇਸ ਦੇ ਅਰਪਣ ਕਰਦਾ ਹਾਂ।




**Message from**
**His Excellency Shri K V Rajan**
**Acting High Commissioner for India London.**

I am pleased to learn about the publication of International Ramgarhia News from London by the International Ramgarhia Convention. The Community occupies a place of pride in India's national life on account of its seminal contribution to the country's freedom struggle and thereafter involvement in the task of national reconstruction. The members of the community by their genius and craftsmanship, perfected over generations, have produced some of the best talent both within and outside the country. Sri Satguru Ram Singh Ji Maharaj, who spearheaded the Non-Cooperation Movement against the British as early as 1850 and more recently Giani Zail Singh, who rose to occupy the country's highest office are fine examples of the community's genius and promise.

The publication, it is hoped, will fill the long felt need of effective communication amongst members of the community who are now spread over different parts of the world. It will also help in preserving the secular traditions and cohesion of the larger family of Vishwakarma which transcends beyond religious exclusiveness.

I wish the venture and the community all the success

## EDITORIAL

Welcome to your first edition of International Ramgarhia News for 1993, the spokesman for the world Vishwakarma Ramgarhia Community. We will be printing the NEWS bi-monthly this year to not only keep you up to date on the next International Ramgarhia Convention but also to bring you a detailed account of events at the 1st Convention. We are determined that the NEWS will provide a forum for the expression of views and news of intrest to those seeking to improve and maintain trans-continental link within our Community.

The International Ramgarhia News will be enhanced by special reports on political and business climate in India as well as environmental issues in general and national Ramgarhia Community reports from our regional correspondents. It is intended to jointly finance the NEWS through advertising and a nominal subscription to meet its production and postage costs. The creation of International Ramgarhia News is yet another significant achivement born at the 1st International Ramgarhia Convention. All International Ramgarhia News editions in 1993 will be dedicated to exceptional illuminaries and exponents of our Society. This first edition is dedicated to Sri Satguru Ram Singh Ji Maharaj, who's incarnation falls at Basant Panchmi.


INTERNATIONAL




Volume 1 Number 1
January/February 1993


Vishwakarma is a composite sanskrit word denoting VISWA (Universe) and KARMA (Dimentional Creator). Therefore Vishwakarma are a Class of skilled people who create visual dimensions by using Matter. A Ramgarhia is a Sikh Vishwakarma, both belonging to the same ancestral stock and having their remote origin on the Indian sub-Continent.




**Published by:**
General Secretary
2nd International Ramgarhia Convention
Steering Committee
PO Box 1551, Windsor SL4 1TZ, UK
Tel/Fax 0753 830033

International Ramgarhia News is published bi-monthly to provide a forum for the expression of views and news of intrest to those seeking to improve and maintain trans-continental link within our Community.

Articles and letters from readers for publication in the NEWS are welcomed, either in Punjabi or English. However the Editorial Board reserves the rights for their publication. The publishers reserves the right on all articles printed. The editorial opinions expressed by contributors in the NEWS are not necessarily those of the Publishers. The publishers can not accept unsolicited material or photographs.

Registered at the Post Office as a Newspaper.





Printed on environmently friendly paper by: Marway and Co. London




The inspiration of holding an international Ramgarhia Convention was long being spoken about. Perhaps most if not all Vishwakarma Ramgarhia institutions/societies being geographically local to their own areas and the unavailability of access to a universal Ramgarhia organization.

A composition of all the United Kingdom Ramgarhia institutions and the world-wide Vishwakarma Ramgarhia national organizations unconditionally participated to support and organise the 1st International Ramgarhia Convention at Heathrow/Slough Marriott Hotel near London on the 2nd and 3rd January 1993. Three hundred delegates attended the spectular two day packed programme which included sessions on Information and Technology, An Overview and Organizations, Socio-Economics, Political Initiative, Moving Forward Together and Resolutions. Overseas delegates both participated and addressed the Convention from Canada, USA, Denmark, Germany, Kenya, Tanzania, and different parts of India.

This was the greatest achivement of uniting our Community since the founding of the Ramgarhia Misl by the Soverign Maharaja Jassa Singh Ramgarhia, where leaders discussed the role and the place of their Community in this modern and technological world in an atmosphere of friendship and integrated harmony. According to the Convention delegates and the hotel management, the Convention was organised very skillfully and the exclusive vegetarian food served throughout the Convention was excellent.

The Convention assembly vested *carte blanche on Surinder Singh Jabble, Amarjeet Singh Bhamra and Sardul Singh Marwa* with option of enhancing membership further to the 2nd International Ramgarhia Convention Steering Committee. The Steering Committe was summond to produce a draft constitution for an international Ramgarhia establisment as well as compile the full report on the 1st Convention.

The following resolutions were unanimously passed during the final session of the Convention.

- A high powered three member steering committee S.S. Jabble, A.S. Bhamra, and S.S. Marwa was adopted to propose a draft constitution for a global Ramgarhia establishment for presentation before the 2nd International Ramgarhia Convention in India.
- Portraits of Lord Vishwakarma, Bhai Lalo, Maharaja Jassa Singh Ramgarhia and Satguru Ram Singh Ji Maharaj should be displayed at every Ramgarhia institution and their birth anniversaries celebrated every year.
- A Vishwakarma Ramgarhia Library should be made available preferably in India so that findings and research on Ramgarhia history could be made public.
- This Convention expresses grave concern at the erosion of religious and human rights of the Sikhs as a result of the new personal protective equipment at work Regulations 1992 which became effective on 1st January 1993. This goes against the previously given exemptions provided in the Employment Act 1989 to Turban wearing Sikhs. We urge the British Government to ensure that the existing exemptions are also included in the new regulations.

On 4th January 1993, a high level 1st Ramgarhia Trade Delegation was received by the British Minstry of Trade and Industry and the High Commission of India at London.



**Surinder Singh Jabble Amarjeet Singh Bhamra**

In addition the Mayor of Slough and the Lord Mayor of Coventry hosted receptions in the honour of the overseas Convention delegates. Similarly, Namdhari Sangat UK London, Ramgarhia Sikh Temple, Coventry, Ramgarhia Sabha, Derby, Ramgarhia Board, Leeds, all Ramgarhia institutions in Birmingham, Ramgarhia Sabha, Slough and Ramgarhia Sabha, Southall extended siropas and souvenirs to the overseas delegates.

Inter alia, a special tour to visit London's principle sights was arranged. All this could not have been possible but for a total dedicated team comprising of thirty UK Ramgarhia institutions and all the individuals who contributed financially so liberally.

The need for the world's first Ramgarhia Convention thus proved to be the most rewarding, exciting, exhilarating and exceptional get together in modern Ramgarhiaism.

## ਪਹਿਲੀ ਇੰਟਰਨੈਸ਼ਨਲ ਰਾਮਗੜ੍ਹੀਆ ਕਨਵੈਨਸ਼ਨ ਦੀ ਮਹਾਨ ਸਾਹਿਤਕ ਪ੍ਰਾਪਤੀ

'ਰਾਮਗੜ੍ਹੀਆ ਸਾਹਿਤ' ਬਾਰੇ ਪੇਪਰ ਪੜ੍ਹਨ ਲਈ ਸੱਦੇ ਗਏ ਉੱਘੇ ਸ਼ਾਇਰ ਤੇ 'ਬਾਵਨੀਕਾਰ' ਡਾ. ਆਤਮ ਹਮਰਾਹੀ ਨੇ ਆਪਣੀ ਬਰਤਾਨਵੀ ਫੇਰੀ ਦੌਰਾਨ ਕਨਵੈਨਸ਼ਨ ਵਿੱਚ ਸ਼ਾਮਿਲ ਹੋਏ ਚੋਣਵੇਂ ਰਾਮਗੜ੍ਹੀਆ ਬਾਰੇ ਆਪਣੀ ਵਿਸ਼ੇਸ਼ 'ਕਾਵਿ-ਚਿੱਤਰ ਸ਼ੈਲੀ' ਵਿੱਚ ਵੱਡੇ-ਆਕਾਰੀ ਪੁਸਤਕ ਸਿਰਜ ਦਿੱਤੀ ਹੈ। "ਬਰਤਾਨਵੀ ਸੱਜਣ ਸੁਹੇਲੜੇ"

ਪੁਸਤਕ ਬਹੁਤ ਛੇਤੀਂ ਰਾਮਗੜ੍ਹੀਆ ਜਗਤ ਵਿਚ ਪੁਜਦੀ ਕੀਤੀ ਜਾਵੇਗੀ।

ਡਾ. ਆਤਮ ਹਮਰਾਹੀ



## ZAIL SINGH

Former President of India

I am happy to know that an International Ramgarhia Convention is being organised by Amarjeet Singh Bhamra and Surinder Singh Jabble. This is the first function of its type being held by this Community at an International level and I am told delegates have been invited from all over the world.

The Ramgarhia are hard working people and they have earned a name in honest business and advancement in technical field. Even during the times of Guru Nanak this class of people distinguished themselves in love of labour, devotion to hard work and thus found not only a special mention in the composition of the Guru but were also blessed by His stay with Bhai Lalo.

I am sure that in the forthcoming Convention, not only subjects of interest to the community would be discussed, but a constructive programme would be drawn up to organise professional training and advancement of technical skills of the young men leading to the Country's advancement in various fields of development.

I wish the Convention all the success and shall be looking forward to receive the conclusions of the deliberations that would take place in such a talented gathering of the Ramgarhia Community.






**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ**

## ਆਸ਼ੀਰਵਾਦ

ਬੜੀ ਪ੍ਰਸੰਨਤਾ ਦੀ ਗੱਲ ਹੈ ਕਿ ਸਲੋਹ (ਇੰਗਲੈਂਡ) ਵਿਖੇ ਇੰਟਰਨੈਸ਼ਨਲ ਰਾਮਗੜ੍ਹੀਆ ਕਨਵੈਨਸ਼ਨ ਹੋ ਰਹੀ ਹੈ। ਕਨਵੈਨਸ਼ਨ ਅਤੇ ਸਮਾਰੋਹ ਦਾ ਆਯੋਜਨ ਸਮਾਜ ਵਿਚ ਆਪਸੀ ਭਾਈਚਾਰਾ ਅਤੇ ਪ੍ਰਸਪਰ ਪ੍ਰੇਮ ਪਿਆਰ ਵਧਾਉਣ ਲਈ ਕੀਤੇ ਜਾਂਦੇ ਹਨ। ਇਸ ਕਨਵੈਨਸ਼ਨ ਵਿਚ ਸ਼ਾਮਲ ਹੋਣ ਵਾਲੇ ਬੁੱਧੀਜੀਵੀ ਅਤੇ ਵਿਦਵਾਨ ਵਿਸ਼ਵ ਮਾਨਵ ਕਲਿਆਣ ਹਿੱਤ ਵਿਚਾਰ ਵਟਾਂਦਰਾ ਕਰਨਗੇ ਜਿਸ ਨਾਲ ਮਾਨਵਤਾ ਦਾ ਭੱਲਾ ਹੋ ਸਕੇਗਾ।

ਮਨੁੱਖਾ ਜੀਵਨ ਦੁਰਲੱਭ ਹੈ। ਇਸ ਦਾ ਮਨੋਰਥ ਗੁਰਬਾਣੀ ਅਨੁਸਾਰ ਸ੍ਰੀ ਸਤਿਗੁਰੂ ਦੀ ਪ੍ਰਾਪਤੀ ਅਤੇ ਜਨਮ ਸਫਲਾ ਕਰਨਾ ਹੀ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਰਾਮਗੜ੍ਹੀਆ ਕੁਲ ਵਿਚ ਪ੍ਰਗਟ ਹੋ ਕੇ ਮਾਨਵਤਾ ਦੀ ਭਲਾਈ ਲਈ ਅਨੇਕਾਂ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਕੁਰੀਤੀਆਂ ਦੂਰ ਕਰਕੇ ਨਵੀਆਂ ਸੇਧਾਂ ਦਿੱਤੀਆਂ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕ੍ਰਿਪਾ ਕਰਨ ਸਾਡੇ ਸਾਰਿਆਂ ਦੇ ਮਨਾਂ ਵਿਚ ਵਸਣ। ਸਾਰੇ ਸੰਸਾਰ ਦੇ ਝਗੜੇ ਮੁੱਕਣ ਅਤੇ ਪ੍ਰੇਮ ਪਿਆਰ ਵਧੇ ਅਤੇ ਸਾਰੇ ਆਪਣੇ ਆਪਣੇ ਧਰਮਾਂ ਵਿਚ ਦ੍ਰਿੜ ਰਹਿ ਕੇ ਵੱਧਣ ਫੁੱਲਣ।

ਚਾਹੀਦਾ ਹੈ ਸਭ ਰਾਮਗੜ੍ਹੀਆਂ ਦੇ ਘਰਾਂ ਤੇ ਦਫ਼ਤਰਾਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਲੱਗੀ ਹੋਵੇ ਜਿਸ ਨਾਲ ਸਾਨੂੰ ਇਥੇ ਤੇ ਅੱਗੇ ਸਹਾਈ ਹੋਣ।



**10 DOWNING STREET**

**LONDON SW1A 2AA**



PRIME MINISTER

Rt. Hon. John Major M.P.

I am pleased to have this opportunity to express my support for the International Ramgarhia Convention. Your decision to hold the first such event in the UK is indicative of the long and close historical ties between India and the UK of which we can all be justifiable proud.

I hope very much that we can continue to build upon our trading links in the new climate for business created by the Government of India's bold programme of economic liberalisation. I am very much looking forward to my visit in January 1993 and in particular to see at first hand the impact of these changes.

I have been most interested to read about the Convention and the issues you will be addressing. I hope your decision will be productive and I wish the event every success.

# 1st INTERNATIONAL RAMGARHIA CONVENTION

on 2nd & 3rd January 1993
at the




HEATHROW/SLOUGH HOTEL
ENGLAND

*Moving forward together*




**SESSION I INAUGRATION**

Amarjeet Singh Bhamra
Convention Secretary
and Convener

Dear delegates, welcome to the first International Ramgarhia Convention at the Heathrow/ Slough Marriott Hotel in Slough, England.

A spectrum of world Vishwakarma and Ramgarhia delegates from different faiths have assembled here for the two day historic meeting.

The preparations for this programme have been the result of last six months continuous efforts, where not only the national but also worldwide Ramgarhia establishments have contributed significantly to the success of this Convention.

May I also report on behalf of many of our distinguished personalities and friends from around the world, who have apologised for not being able to make it here.

However, special messages from Sri Satguru Jagjeet Singh Ji Maharaj, Giani Zail Singh, and Rt. Hon. John Major Prime Miniter of Great Britain have been included in your special Convention packs.

I will now invite, Surinder Singh Jabble, Convention Committee Chairman, together with Satwant Singh Sagoo from Nairobi, Kartar Singh Marwaha from Jullundur, Sant Ekam Singh Sond, from Birmingham, Gurmit Singh Birdi, from Chicago, Bhaktawar Singh Kalsi from Copenhagan and Anup Kaur Bansal from Ludhiana to light the jyot which will illuminate every Vishwakarma-Ramgarhia heart the world over and may this be the foundation to international Ramgarhia movement.

May I now invite Surinder Singh Jabble to declare this Convention open.

**Surinder Singh Jabble**
**Convention Committee Chairman**

It gives me immense pleasure to welcome the delegates from the four corners of the world to the first ever International Ramgarhia Convention at Slough, England. The dream of holding such a Convention has been hatched for a long time, it is only now that the International Ramgarhia Convention Committee, which was formed six months ago has converted this into a reality. The concept started in Slough, so it is fitting that the first Convention should take place in Slough.

Ramgarhia Sabha Slough is celebrating their 25th anniversary this year, my self and Amarjeet Singh Bhamra were asked to come and participate in the silver jubilee celebrations of the Sabha. The holding of such a Convention was beyond the possibility of one society, so all the Ramgarhia societies were approached. And it is with their help and endeavours that we are happy to welcome all the delegates from all over the world. This Convention is patronised by His Holiness Sri Satguru Jagjeet Singh Ji Maharaj and His Excellency Giani Zail Singh. It is supported by Ramgarhia Council UK, Bhai Lalo Foundation India, East African Ramgarhia Board, All India Ramgarhia Central Federation, Vishwakarma Foundation (International) India, Vishwakarma Ramgarhia Welfare Council India and Ramgarhia Educational Council, Phagwara. It is therefore fitting that the first International Ramgarhia Convention takes place to enhance, promote and establish an international Ramgarhia movement, which will collectively spearhead our community and its consolidated objectives into the next century. It now remains only for me to say welcome to all of you and I declare this Convention open and I hand back to Amarjeet Singh Bhamra.

# ਭਗਵਾਨ ਵਿਸ਼ਵਕਰਮਾ

**1st INTERNATIONAL RAMGARHIA CONVENTION**

ਖੰਜਰ ਕਿਸੀ ਪੇ ਚਲੇ ਤੜਪਤੇ ਹੈਂ ਹਮ ਮੀਰ
ਸਾਰੇ ਜਹਾਂ ਕਾ ਦਰਦ ਹਮਾਰੇ ਜਿਗਰ ਮੇਂ ਹੈ।

ਸ਼ਾਇਦ ਮੀਰ ਸਾਹਿਬ ਦਾ ਇਹ ਸ਼ਿਅਰ ਭਗਵਾਨ ਵਿਸ਼ਵਕਰਮਾ ਜੀ ਤੇ ਬਹੁਤ ਹੀ ਪੂਰਾ ਉਤਰਦਾ ਹੈ। ਜਦੋਂ ਸ੍ਰਿਸ਼ਟੀ ਦੀ ਰਚਨਾ ਕੀਤੀ ਗਈ ਤਾਂ ਸਭ ਤੋਂ ਪਹਿਲਾ ਮਨੁੱਖ ਇਸ ਸਭ ਕੁਝ ਤੋਂ ਬੇਖਬਰ ਸੀ ਜੋ ਕੁਝ ਅਜ ਸਾਡੇ ਸਾਹਮਣੇ ਹੈ। ਮਨੁੱਖ ਦੀ ਸਮਝ ਇਤਨੀ ਨਹੀਂ ਸੀ ਕਿ ਉਹ ਕੁਝ ਕਰ ਸਕੇ। ਜਿਵੇਂ ਜਿਵੇਂ ਮਨੁੱਖ ਦੀ ਜਨਸੰਖਿਆ ਵਧਦੀ ਗਈ ਮਨੁੱਖ ਨੂੰ ਕੁੱਲੀ, ਗੁੱਲੀ ਤੇ ਜੁੱਲੀ ਦੀ ਜ਼ਰੂਰਤ ਪਈ।

ਭਗਵਾਨ ਵਿਸ਼ਵਕਰਮਾ ਨੂੰ ਵੈਸੇ ਤਾਂ ਸੰਸਾਰ ਨੂੰ ਰਚਨ ਵਾਲਾ ਮੰਨਿਆ ਗਿਆ ਹੈ। ਵੇਦਾਂ ਵਿਚ ਤਾਂ ਇਸਨੂੰ ਦੇਵਤਿਆਂ ਦਾ ਦੇਵਤਾ ਵੀ ਕਿਹਾ ਗਿਆ ਹੈ। ਪ੍ਰੰਤੂ ਜੇਕਰ ਮਨੁੱਖ ਨੂੰ ਰਚਨ ਵਾਲਾ ਜਾਂ ਮਨੁੱਖ ਦੀ ਸਿਰਜਨਾ ਕਰਨ ਵਾਲਾ ਵਿਸ਼ਵਕਰਮਾ ਨਹੀਂ ਹੈ ਤਾਂ ਕੁਦਰਤ ਦੀ ਇਸ ਮਹਾਨ ਰਚਨਾ ਨੂੰ ਕੁੱਲੀ, ਗੁੱਲੀ ਤੇ ਜੁੱਲੀ ਪ੍ਰਦਾਨ ਕਰਨ ਵਾਲਾ ਤਾਂ ਵਿਸ਼ਵਕਰਮਾ ਹੀ ਹੈ। ਵਿਸ਼ਵਕਰਮਾ ਇਕ ਅਜਿਹਾ ਨਾਮ ਹੈ ਜਿਸ ਨੂੰ ਜਹਿਨ ਵਿਚ ਲਿਆਉਂਦਿਆਂ ਹੀ ਭਗਵਾਨ ਸਾਹਮਣੇ ਆ ਖਲੋਂਦਾ ਹੈ ਕਿਉਂਕਿ ਉਸ ਬਿਨਾਂ ਕੁਝ ਸੰਭਵ ਹੀ ਨਹੀਂ ਸੀ।

ਸੁੰਦਰਤਾ ਸ਼ਬਦ ਭਗਵਾਨ ਦਾ ਦੂਜਾ ਰੂਪ ਹੈ ਜਿਵੇਂ ਸਤਿਯਮ, ਸ਼ਿਵਮ, ਤੇ ਸੁੰਦਰਮ - ਭਾਵ ਸ਼ਿਵ ਹੈ ਤੇ ਸ਼ਿਵ ਸੁੰਦਰ ਹੈ। ਇਸ ਸੁੰਦਰਤਾ ਦਾ ਰਚਨਹਾਰਾ ਕੌਣ ਹੈ? ਮੈਂ ਤਾਂ ਕਹਾਂਗਾ ਕਿ ਭਗਵਾਨ ਵਿਸ਼ਵਕਰਮਾ ਤੋਂ ਇਲਾਵਾ ਹੋਰ ਕੋਈ ਸੁੰਦਰਤਾ ਦਾ ਰਚਨਹਾਰਾ ਹੋ ਹੀ ਨਹੀਂ ਸਕਦਾ।

ਮਨੁੱਖ ਨੇ ਆਪਣੀ ਬੁੱਧੀ ਰਾਹੀਂ ਜੋ ਵੀ ਉਨਤੀ ਕੀਤੀ ਹੈ ਉਸ ਪਿਛੇ ਕੋਈ ਨਾ ਕੋਈ ਸ਼ਕਤੀ ਜ਼ਰੂਰ ਕੰਮ ਕਰਦੀ ਹੈ। ਅਜ ਇਨਸਾਨ ਚੰਨ ਤੇ ਪਹੁੰਚ ਗਿਆ ਹੈ। ਸਾਇੰਸਦਾਨ ਵਿਸ਼ਵਕਰਮਾ ਦੇ ਮਹਾਨ ਭੰਡਾਰੇ ਵਿਚੋਂ ਕੁੱਝ ਹਰ ਯੁੱਗ ਵਿਚ ਮਨੁੱਖ ਨੇ ਬੇਹੱਦ ਤਰੱਕੀ ਕੀਤੀ ਹੈ। ਜਦੋਂ ਸ਼ਿਵ ਜੀ ਨੂੰ ਉਸਦੀ ਧਰਮ ਪਤਨੀ ਪਾਰਬਤੀ ਨੇ ਇਕ ਸੁੰਦਰ ਮਹਿਲ ਬਨਾਉਣ ਲਈ ਕਿਹਾ ਤਾਂ ਸ਼ਿਵਜੀ ਨੇ ਭਗਵਾਨ ਵਿਸ਼ਵਕਰਮਾ ਨੂੰ ਬੇਨਤੀ ਕੀਤੀ ਕਿ ਉਸ ਇਕ ਸੁੰਦਰ ਭਵਨ ਬਣਾ ਦਿਓ। ਕਹਿੰਦੇ ਹਨ ਕਿ ਭਗਵਾਨ ਵਿਸ਼ਵਕਰਮਾ ਨੇ ਕਿਹਾ ਕਿ ਮੇਰੇ ਪਿਛੇ ਪਿਛੇ ਆਓ ਤੇ ਪਿਛੇ ਮੁੜ ਕੇ ਉਦੋਂ ਤੀਕ ਨਹੀਂ ਵੇਖਣਾ ਜਦੋਂ ਤੀਕ ਮੈਂ ਨਾ ਕਹਾਂ। ਸ਼ਿਵ ਜੀ, ਭਗਵਾਨ ਵਿਸ਼ਵਕਰਮਾ ਦੇ ਪਿਛੇ ਪਿਛੇ ਚਲਦੇ ਗਏ। ਪ੍ਰੰਤੂ ਉਨ੍ਹਾਂ ਨੂੰ ਸ਼ਕ ਹੋ ਗਿਆ ਕਿ ਵਿਸ਼ਵਕਰਮਾ ਕਿਤੇ ਉਨ੍ਹਾਂ ਨਾਲ ਮਜ਼ਾਕ ਤਾਂ ਨਹੀਂ ਕਰ ਰਿਹਾ। ਸ਼ਿਵ ਜੀ ਨੇ ਪਿਛੇ ਮੁੜ ਕੇ ਵੇਖ ਲਿਆ। ਉਹ ਹੈਰਾਨ ਹੋ ਗਏ ਕਿ ਪਿਛੇ ਤਾਂ ਸੋਨੇ ਦੀ ਲੰਕਾ ਬਣ ਗਈ ਹੈ। ਭਗਵਾਨ ਵਿਸ਼ਵਕਰਮਾ ਨੇ ਕਿਹਾ ਕਿ ਐ ਸ਼ਿਵਜੀ ਤੁਸੀਂ ਬਹੁਤ ਵੱਡੀ ਗਲਤੀ ਕੀਤੀ ਕਿ ਪਿਛੇ ਮੁੜ ਕੇ ਵੇਖ ਲਿਆ। ਮੈਂ ਤਾਂ ਮਹਿਲ ਤੋਂ ਸਵਰਗ ਨੂੰ ਪੌੜੀ ਵੀ ਲਗਾਉਣ ਲਗਾ ਸਾਂ ਕੇਵਲ ਢਾਈ ਪੌੜੀਆਂ ਰਹਿ ਗਈਆਂ ਹਨ ਕਿ ਤੂੰ ਪਿਛੇ ਮੁੜ ਕੇ ਵੇਖ ਲਿਆ। ਤੇ ਉਹ ਢਾਈ ਪੌੜੀਆਂ ਮੁੜ ਕਿਸੇ ਤੋਂ ਨਹੀਂ ਬਣੀਆਂ। ਭਾਵੇਂ ਇਹ ਇਕ ਮਿਥਿਆ ਹੀ ਹੈ। ਪ੍ਰੰਤੂ ਹਿੰਦੂ ਧਰਮ ਤਾਂ ਮਿਥਿਆਲੋਜੀ ਉਤੇ ਬਹੁਤ ਨਿਰਭਰ ਕਰਦਾ ਹੈ।

ਫਿਰ ਰਾਮ ਚੰਦਰ ਨੂੰ ਲੰਕਾ ਜਾਣ ਲਈ ਕਹਿੰਦੇ ਹਨ ਕਿ ਵਿਸ਼ਵਕਰਮਾ ਦੇ ਪੁਤਰ ਨਲ ਤੇ ਨੀਲ ਨੇ, ਪੁਲ ਵੀ ਬਣਾ ਕੇ ਦਿੱਤਾ। ਮਹਾਂਭਾਰਤ ਵਿਚ ਅਜਿਹੇ ਬਾਣ ਚਲੇ ਜਿਨਾਂ ਦਾ ਮੁਕਾਬਲਾ ਅਜ ਦੇ ਰਾਕਟ ਵੀ ਨਹੀਂ ਕਰ ਸਕਦੇ। ਸੰਜੇ ਧਪਰਤਰਾਸ਼ਟਰ ਨੂੰ ਮਹਿਲਾਂ ਵਿਚ ਬੈਠਾ ਬੈਠਾ ਹੀ ਸਾਰੇ ਯੁਧ ਦਾ ਹਾਲ ਦਸ ਰਿਹਾ ਹੈ।

ਅਜ ਵੱਡੇ ਵੱਡੇ ਬੰਨ੍ਹ, ਨਹਿਰਾਂ, ਸੜਕਾਂ, ਇਮਰਤਾਂ, ਅਜੂਬਿਆਂ ਤੇ ਕਾਢਾਂ ਨੂੰ ਵੇਖਕੇ ਆਦਮੀ ਦੰਗ ਰਹਿ ਜਾਂਦਾ ਹੈ। ਪ੍ਰੰਤੂ ਇਸ ਸਭ ਕੁਝ ਦੇ ਪਿਛੇ ਕੌਣ ਹੈ? ਸ਼ਾਇਦ ਵਿਸ਼ਵਕਰਮਾ ਹੀ ਹੈ। ਪ੍ਰੰਤੂ ਇਨ੍ਹਾਂ ਕਾਢਾਂ ਨੂੰ ਕੱਢਣ ਵਾਲਿਆਂ ਨੂੰ ਸਮਾਜ ਨੇ ਕਮੀਣ ਕਹਿ ਕੇ ਬਦਨਾਮ ਕਰ ਦਿੱਤਾ ਹੈ।

ਇਹ ਕਿਤਾਬਾਂ ਜ਼ਿਆਦਾ ਕਰਕੇ ਸੰਸਕ੍ਰਿਤ ਵਿਚ ਮਿਲਦੀਆਂ ਹਨ। ਕਿਉਂਕਿ ਰਿਗ ਵੇਦ ਦੀ ਭਾਸ਼ਾ ਸਮਝਣੀ ਬੜੀ ਮੁਸ਼ਕਲ ਹੈ। ਇਸ ਲਈ ਸਾਨੂੰ ਭਗਵਾਨ ਵਿਸ਼ਵਕਰਮਾ ਬਾਰੇ ਇਤਨੀ ਜਾਣਕਾਰੀ ਨਹੀਂ ਹੈ। ਸਤਯੁਗ, ਦੁਆਪਰ, ਤਰੇਤਾ ਯੁਗ, ਵਿਚ ਭਗਵਾਨ ਵਿਸ਼ਵਕਰਮਾ ਨੂੰ ਸਰਬ ਸ਼ਕਤੀਮਾਨ ਮੰਨਿਆ ਗਿਆ ਹੈ। ਪ੍ਰੰਤੂ ਕਲਯੁਗ ਵਿਚ ਕੁਝ ਅਜਿਹੇ ਭੁਲੇਖੇ ਪਏ ਜਾਂ ਪਾਏ ਗਏ ਕਿ ਵਿਸ਼ਵਕਰਮਾ ਜਾਂ ਵਿਸ਼ਵਕਰਮਾ ਬੰਸੀਆਂ ਨੂੰ ਸਤਿਕਾਰ ਦੀ ਨਜ਼ਰ ਨਾਲ ਨਹੀਂ ਦੇਖਿਆ ਗਿਆ। ਇਹ ਅਸੀਂ ਸਭ ਜਾਣਦੇ ਹਾਂ। ਇਤਿਹਾਸ ਹਮੇਸ਼ਾਂ ਉਹ ਲੋਕ ਬਣਾਉਂਦੇ ਹਨ ਜਿਨ੍ਹਾਂ ਦੇ ਹੱਥ ਵਿਚ ਵਿਦਿਆ ਦੀ ਕੁੰਜੀ ਹੈ। ਇਸ ਕੁੰਜੀ ਨਾਲ ਹੀ ਗਿਆਨ ਦੇ ਦਰਵਾਜ਼ੇ ਖੁੱਲ੍ਹਦੇ ਹਨ।

ਭਾਵੇਂ ਮੈਂ ਰਾਮਗੜ੍ਹੀਆ ਕੌਮ ਬਾਰੇ ਇਥੇ ਆਪ ਜੀ ਨਾਲ ਆਪਣੇ ਵਿਚਾਰ ਸਾਂਝੇ ਕਰਨੇ ਸਨ ਪ੍ਰੰਤੂ ਮੈਨੂੰ ਇਥੇ ਆ ਕੇ ਕਿਹਾ ਗਿਆ ਕਿ ਭਗਵਾਨ ਵਿਸ਼ਵਕਰਮਾ ਬਾਰੇ ਮੈਂ ਆਪਣੇ ਵਿਚਾਰ ਰੱਖਾਂ। ਚੰਗਾ ਹੁੰਦਾ ਕਿ ਮੈਨੂੰ ਪਹਿਲਾਂ ਵਿਸ਼ਵਕਰਮਾ ਬਾਰੇ ਪਰਚਾ ਪੜ੍ਹਨ ਲਈ ਸੂਚਨਾ ਦਿੱਤੀ ਹੁੰਦੀ ਤਾਂ ਮੈਂ ਇਕ ਖੋਜ ਭਰਪੂਰ ਲੇਖ ਬਾਬਾ ਵਿਸ਼ਵਕਰਮਾ ਜੀ ਦੀ ਸੇਵਾ ਵਿਚ ਭੇਂਟ ਕਰਦਾ। ਰਾਮਗੜ੍ਹੀਆ ਸਭਾ ਚੰਡੀਗੜ੍ਹ ਦਾ ਜਨਰਲ ਸਕੱਤਰ ਹੋਣ ਦੇ ਨਾਤੇ ਮੈਂ ਰਾਮਗੜ੍ਹੀਆ ਸਰਦਾਰ ਮਹਾਰਾਜਾ ਜੱਸਾ ਸਿੰਘ ਬਾਰੇ ਆਪਣੇ ਵਿਚਾਰ ਆਪ ਜੀ ਨਾਲ ਸਾਂਝੇ ਕਰਨੇ ਸਨ।

ਖੈਰ! ਵਿਸ਼ਵਕਰਮਾ ਤੇ ਪਰਚਾ ਪੜ੍ਹਨ ਵਿਚ ਮੈਂ ਹੋਰ ਵੀ ਸੁਭਾਗਾ ਹੋ ਗਿਆ ਹਾਂ।

ਵਿਸ਼ਵਕਰਮਾ ਬੰਸੀ ਅਨੇਕਾਂ ਨਾਮਾਂ ਨਾਲ ਜਾਣੇ ਜਾਂਦੇ ਹਨ। ਜਿਵੇਂ ਕਿ ਵਿਸ਼ਵਕਰਮੀਏ, ਧੀਮਾਨ, ਜਾਂਗੜੇ, ਪੰਚਾਲ, ਤੇ ਰਾਮਗੜ੍ਹੀਏ ਆਦਿ। ਜਿਹੜੀ ਕੌਮ ਬਹਾਦਰ ਹੋਵੇ ਜਿਸ ਕੌਮ ਦੇ ਇਤਿਹੈਂਸ ਵਿਚ ਉਸਰਈਏ ਵਧੀਆ ਸੱਚਾ ਤੇ ਸੁੱਚਾ ਇਤਿਹਾਸ ਸਿਰਜਨ ਕਰਨ ਉਸ ਕੌਮ ਨਾਲ ਹੋਰ ਕੌਮਾਂ ਵੀ ਆਪਣੇ ਆਪ ਨੂੰ ਜੋੜਨ ਲੱਗ ਪੈਂਦੀਆਂ ਹਨ। ਇਸ ਲਈ ਸਾਨੂੰ ਸਭ ਤੋਂ ਪਹਿਲਾਂ ਬਹਾਦਰ, ਪੜ੍ਹੇ ਲਿਖੇ ਵਿਦਵਾਨ ਤੇ ਨਿੱਡਰ ਹੋਣਾ ਪਵੇਗਾ। ਆਪਣੇ ਆਪ ਨੂੰ ਛੁਪਾਉਣ ਦੀ ਬਜਾਇ ਖੁਲ ਕੇ ਸਾਹਮਣੇ ਆਉਣਾ ਪਏਗਾ। ਤਾ ਹੀ ਅਸੀਂ ਸੱਚੇ ਵਿਸ਼ਵਕਰਮਾ ਬੰਸੀ ਬਣ ਸਕਦੇ ਹਾਂ। ਕਿਉਂਕਿ ਇਹ ਦੁਨੀਆਂ ਮੰਨਦੀ ਹੈ ਜ਼ੋਰਾਂ ਨੂੰ।



**ਮਾਭਾ ਰਾਮ ਧੀਮਾਨ**
**ਜਨਰਲ ਸਕੱਤਰ,**
**ਰਾਮਗੜ੍ਹੀਆ ਸਭਾ ਚੰਡੀਗੜ੍ਹ**

ਸਾਨੂੰ ਵਿਸ਼ਵਕਰਮਾ ਜੀ ਦਾ ਇਤਿਹਾਸ ਸਪਸ਼ਟ ਰੂਪ ਵਿਚ ਨਹੀਂ ਮਿਲਦਾ। ਬੜੀ ਹੈਰਾਨੀ ਦੀ ਗੱਲ ਹੈ ਕਿ ਜਿਸ ਵਿਸ਼ਵਕਰਮਾ ਜੀ ਦੀ ਇਤਨੀ ਦੇਣ ਹੈ। ਜਿਸ ਨੇ ਸੰਸਾਰ ਵਿਚ ਨਵੇਂ ਤੋਂ ਨਵੇਂ ਚਮਤਕਾਰ ਦਿਖਾਏ ਹਨ, ਉਸਦਾ ਇਤਿਹਾਸ ਵੀ ਸਪਸ਼ਟ ਰੂਪ ਵਿਚਸਾਡੇ ਕੋਲ ਨਹੀਂ। ਸੰਸਾਰ ਦੇ ਰਾਮਗੜ੍ਹੀਆ ਵਿਸ਼ਵਕਰਮਾ ਵੀਰੋ ਇਸ ਪਿਛੇ ਇਕ ਬਹੁਤ ਵਡੀ ਚਾਲ ਹੈ। ਬ੍ਰਾਹਮਣਵਾਦ ਨੇ ਵਿਦਿਆ ਦਾ ਸਾਰਾ ਕੰਮ ਪੜ੍ਹਨਾ ਤੇ ਪੜ੍ਹਾਉਣਾ ਆਪਣੇ ਹੱਥਾਂ ਵਿਚ ਲੈ ਲਿਆ ਤੇ ਮੇਰੇ ਦਸਤਕਾਰ ਵੀਰ ਵਿਦਿਆ ਤੋਂ ਕੋਰੇ ਹੋ ਗਏ। ਇਸ ਲਈ ਇਤਿਹਾਸ ਵੀ ਉਨ੍ਹਾਂ ਨੇ ਹੀ ਲਿਖੇ ਤੇ ਉਹ ਵੀ ਮਨਮਰਜ਼ੀ ਨਾਲ।

ਪ੍ਰੰਤੂ ਸਾਨੂੰ ਹੁਣ ਸੋਝੀ ਆ ਗਈ ਹੈ। ਅਸੀਂ ਹੁਣ ਆਪਣੇ ਨਾਲ ਬੇਇਨਸਾਫੀ ਨਹੀਂ ਹੋਣ ਦਿਆਂਗੇ। ਅਸੀਂ ਆਪਣੀ ਹੋਂਦ ਨੂੰ ਖੁਦ ਬਣਾਵਾਂਗੇ। ਦੱਖਣੀ ਭਾਰਤ ਵਿਚ ਭਗਵਾਨ ਵਿਸ਼ਵਕਰਮਾ ਬਾਰੇ ਬਹੁਤ ਕੰਮ ਹੋ ਰਿਹਾ ਹੈ। ਅਨੇਕਾਂ ਪੁਸਤਕਾਂ ਲਿਖੀਆਂ ਜਾ ਰਹੀਆਂ ਹਨ। ਵੇਦਾਂ ਤੇ ਪੁਰਾਣਾਂ ਵਿਚੋਂ ਭਗਵਾਨ ਵਿਸ਼ਵਕਰਮਾ ਦੀ ਮਹਾਨਤਾ ਨੂੰ ਸੰਸਾਰ ਦੇ ਸਾਹਮਣੇ ਲਿਆਂਦਾ ਜਾ ਰਿਹਾ ਹੈ। ਪੁਰਾਣੀਆਂ ਸਭਿਆਤਾਵਾਂ ਜੋ ਨਸ਼ਟ ਹੋ ਚੁੱਕੀਆਂ ਹਨ ਉਹਨਾਂ ਦੇ ਬਚੇ-ਖੁਚੇ ਸਬੂਤਾਂ ਤੋਂ ਪਤਾ ਚਲਦਾ ਹੈ ਕਿ ਭਗਵਾਨ ਵਿਸ਼ਵਕਰਮਾ ਦਾ ਹਰ ਯੁਗ ਵਿਚ ਲੋਕ ਸਤਿਕਾਰ ਕਰਦੇ ਸਨ। ਵਿਸ਼ਵਕਰਮਾ ਪੁਰਾਣ ਜਿਹੜਾ ਕਿ ਗਿਆਨ ਦਾ ਸਰੋਤ ਹੈ, ਉਸ ਉਤੇ ਭਾਰਤ ਵਿਚ ਕਈ ਵਿਦਵਾਨਾਂ ਨੇ ਕਾਫੀ ਕੰਮ ਕੀਤਾ ਹੈ। ਰਿਗ ਵੇਦ ਦੇ ਸਭ ਤੋਂ ਪਹਿਲੇ ਸ਼ਲੋਕ ਵਿਚ ਭਗਵਾਨ ਵਿਸ਼ਵਕਰਮਾ ਨੂੰ ਸੰਸਾਰ ਦਾ ਰਚਨਹਾਰਾ, ਸਾਰੇ ਦੇਵਤਿਆਂ ਦਾ ਸਿਰਮੌਰ ਇਥੋਂ ਤੀਕ ਕਿ ਭਗਵਾਨ ਤਕ ਕਿਹਾ ਗਿਆ ਹੈ। ਪ੍ਰੰਤੂ ਵਿਦਿਆ ਦੀ ਘਾਟ ਕਰਕੇ ਅਸੀਂ ਆਪਣੇ ਇਸ਼ਟ ਬਾਰੇ ਇਤਨਾ ਕੁਝ ਨਹੀਂ ਜਾਣ ਸਕੇ ਕਿਉਂਕਿ ਚਲਾਕ ਲੋਕਾਂ ਨੇ →

ਆਪਣੀ ਮਰਜ਼ੀ ਨਾਲ ਲੋਕਾਂ ਨੂੰ ਉਹ ਕੁਝ ਦਸਿਆ ਜਿਸ ਰਾਹੀਂ ਉਨ੍ਹਾਂ ਦੀ ਚੌਧਰ ਬਣੀ ਰਹੇ।

ਫਗਵਾੜੇ ਵਿਖੇ (ਭਾਰਤ ਵਿਚ) ਹੁਣ ਲੋਕਾਂ ਨੇ ਆਪ ਵਿਸ਼ਵਕਰਮਾ ਬਾਰੇ ਇਕ ਵਿਸ਼ਵਕਰਮਾ ਇਤਿਹਾਸ ਨਾਮਕ ਕਿਤਾਬ ਪ੍ਰਕਾਸ਼ਤ ਕੀਤੀ ਹੈ। ਇਸ ਵਿਚ ਗੋਤਰਾਂ ਬਾਰੇ ਭਰਪੂਰ ਜਾਣਕਾਰੀ ਮਿਲਦੀ ਹੈ। ਜਿਵੇਂ ਕਿ ਮੈਂ ਪਹਿਲਾਂ ਵੀ ਕਹਿ ਚੁੱਕਾ ਹਾਂ ਕਿ ਮਹਾਂਰਾਸ਼ਟਰ ਵਿਚ ਇਸ ਬਾਰੇ ਬਹੁਤ ਖੋਜ ਹੋ ਰਹੀ ਹੈ। ਮੈਂ ਇਕ ਕਿਤਾਬ ਵਿਚ ਪੜ੍ਹਿਆ ਹੈ ਕਿ ਵਿਸ਼ਵਕਰਮਾ ਬਾਰੇ ਚਾਰ ਹਜ਼ਾਰ ਤੋਂ ਵੀ ਵੱਧ ਕਿਤਾਬਾਂ ਛਪੀਆਂ ਸਨ ਇਨ੍ਹਾਂ ਵਿਚ ਅਨੇਕਾਂ ਤਾਂ ਹੱਥ ਲਿਖਤਾਂ ਹੀ ਸਨ। ਪ੍ਰੰਤੂ ਸਮੇਂ ਅਨੁਸਾਰ ਇਨ੍ਹਾਂ ਦੀ ਸੰਭਾਲ ਨਹੀਂ ਹੋ ਸਕੀ ਤੇ ਹੁਣ ਸੌ ਕੁ ਕਿਤਾਬਾਂ ਹੀ ਮਿਲਦੀਆਂ ਹਨ।

ਪ੍ਰੰਤੂ ਕਹਿੰਦੇ ਹਨ ਕਿ ਭਾਰਤ ਵਿਚ 33 ਕਰੋੜ ਦੇਵਤੇ ਹੋਏ ਹਨ ਅਤੇ ਉਹਨਾਂ ਵਿਚ ਵਿਸ਼ਵਕਰਮਾ ਨੂੰ ਵੀ ਇਕ ਦੇਵਤਾ ਮੰਨਿਆ ਗਿਆ ਹੈ। ਪ੍ਰੰਤੂ ਜਿਵੇਂ ਇਤਿਹਾਸ ਪੜ੍ਹਨ ਤੋਂ ਪਤਾ ਲੱਗਦਾ ਹੈ ਕਿ ਹਿਦੂ ਗਰੰਥਾਂ ਵਿਚ ਜਿਵੇਂ ਭਗਵਾਨ ਵਿਸ਼ਵਕਰਮਾ ਜੀ ਨੂੰ ਸੰਬੋਧਨ ਕੀਤਾ ਗਿਆ ਹੈ ਉਸਤੋਂ ਪਤਾ ਚਲਦਾ ਹੈ ਕਿ ਭਗਵਾਨ ਵਿਸ਼ਵਕਰਮਾ ਇਨ੍ਹਾਂ ਸਭ ਦੇਵਤਿਆਂ ਦੇ ਨੌਕਰ ਬਣਕੇ ਹੀ ਰਹਿ ਗਏ ਹਨ। ਭਾਵ ਜਦੋਂ ਕਿਸੇ ਦੇਵਤਾ ਨੂੰ ਕਿਸੇ ਚੀਜ਼ ਦੀ ਜ਼ਰੂਰਤ ਪਈ ਤਾਂ ਵਿਸ਼ਵਕਰਮਾ ਨੂੰ ਹੁਕਮ ਦੇ ਦਿੱਤਾ ਤੇ ਉਹ ਇਕ ਦੱਮ ਉਹ ਸਭ ਕੁਝ ਬਣਾ ਦਿੰਦੇ ਸਨ ਜੋ ਉਹਨਾਂ ਨੂੰ ਚਾਹੀਦਾ ਹੁੰਦਾ ਸੀ।

ਮਨੂੰ ਸਿਮਰਤੀ ਵਿਚ ਕਿਹਾ ਗਿਆ ਹੈ ਕਿ ਤਰਖਾਣ ਦਾ ਅੰਨ ਸੰਤਾਨ ਨਸ਼ਟ ਕਰਦਾ ਹੈ ਤੇ ਕਾਰੀਗਰ, ਬੜਈ, ਲੁਹਾਰ, ਤੇ ਬੋਝ ਢੋਣ ਵਾਲੇ ਤੋਂ ਰਾਜਾ ਮਹੀਨੇ ਵਿਚ ਇਕ ਵਾਰ ਜ਼ਰੂਰ ਵਗਾਰ ਲਵੇ। (7-138 ਮਨੂੰ ਸਿਮਰਤੀ)

ਪ੍ਰੰਤੂ ਇਤਨਾ ਕੁਝ ਕਰਨ ਵਾਲੇ ਸੰਸਾਰ ਦੀਆਂ ਲੋੜਾਂ ਪੂਰੀਆਂ ਕਰਨ ਵਾਲੇ ਮੇਰੇ ਵੀਰ ਚਾਹੇ ਕਿਸੇ ਵੀ ਕੰਮ ਵਿਚ ਲਗੇ ਹੋਏ ਹਨ, ਉਹ ਭਗਵਾਨ ਵਿਸ਼ਵਕਰਮਾ ਨੂੰ ਆਪਣਾ ਇਕ ਇਸ਼ਟ ਮੰਨਦੇ ਹਨ। ਤੇ ਮੇਰੇ ਹਰ ਵੀਰ ਦੇ ਘਰ ਵਿਸ਼ਵਕਰਮਾ ਦੀ ਫੋਟੋ ਜ਼ਰੂਰ ਲੱਗੀ ਹੁੰਦੀ ਹੈ। ਜਿਥੇ ਉਹ ਕੰਮ ਕਰਦਾ ਹੈ ਉਥੇ ਉਹ ਪਹਿਲਾਂ ਭਗਵਾਨ ਵਿਸ਼ਵਕਰਮਾ ਨੂੰ ਪ੍ਰਣਾਮ ਕਰਦਾ ਹੈ ਤੇ ਉਸ ਤੋਂ ਅਸ਼ੀਰਵਾਦ ਲੈਂਦਾ ਹੈ। ਪ੍ਰੰਤੂ ਸਮਾਜ ਇਨ੍ਹਾਂ ਕਿਰਤੀਆਂ ਨੂੰ, ਕਾਮਿਆਂ ਨੂੰ, ਉਸਾਰੂਆਂ ਨੂੰ ਬਹੁਤ ਹੀ ਘਟੀਆ ਨਜ਼ਰਾਂ ਨਾਲ ਦੇਖਦਾ ਹੈ।

ਮੇਰਾ ਖਿਆਲ ਹੈ ਕਿ ਵਿਸ਼ਵਕਰਮਾ ਦੀ ਜਿਤਨੀ ਵੀ ਮਾਨਤਾ ਹੈ ਉਹ ਕੇਵਲ ਭਾਰਤ ਵਿਚ ਹੀ ਹੈ। ਉਥੇ ਹੀ ਇਸ ਦੀ ਪੂਜਾ ਹੁੰਦੀ ਹੈ। ਉਥੇ ਹੀ ਇਸਦੀ ਯਾਦ ਵਿਚ ਵੱਡੇ ਵੱਡੇ ਪ੍ਰੋਗਰਾਮ ਕੀਤੇ ਜਾਂਦੇ ਹਨ। ਇਜਨੀਅਰ ਕਾਰੀਗਰ, ਆਪਣੇ ਔਜ਼ਾਰਾਂ ਦੀ ਪੂਜਾ ਕਰਦੇ ਹਨ। ਪ੍ਰੰਤੂ ਭਾਰਤ ਤੋਂ ਬਾਹਰ ਹੋਰ ਦੇਸ਼ਾਂ ਵਿਚ ਵੀ ਸ਼ਿਲਪ ਦਾ ਜਿਥੇ ਕਿਤੇ ਵੀ ਕੋਈ ਕੰਮ ਹੋ ਰਿਹਾ ਹੈ, ਉਹ ਵੀ ਕਿਸੇ ਨਾ ਕਿਸੇ ਰੂਪ ਵਿਚ ਭਗਵਾਨ ਵਿਸ਼ਵਕਰਮਾ ਦੀ ਪੂਜਾ ਕਰਦੇ ਹੋਣਗੇ।

ਭਾਵ ਇਸ ਨੇ ਆਪਣੇ ਆਪ ਨੂੰ ਹੀ ਨੀਚ ਕਹਿ ਦਿੱਤਾ। ਇਹ ਕਿੰਨੀ ਹਾਸੋਹੀਣੀ ਗੱਲ ਹੈ।

ਕੁਦਰਤ ਦੇ ਮਨਮੋਹਣੇ ਦ੍ਰਿਸ਼ - ਹਿਮਾਲਾ ਪਰਬੱਤ ਦੀ ਸੁੰਦਰਤਾ ਪੰਛੀਆਂ ਦੇ ਗੀਤ, ਸਮੁੰਦਰ ਦੀ ਧੜਕਣ, ਆਕਾਸ਼ ਦੀ ਗਹਿਰਾਈ, ਪਤਾਲ ਦੇ ਖਜ਼ਾਨੇ, ਇਨ੍ਹਾਂ ਸਭ ਨੂੰ ਬਨਾਉਣ ਵਾਲਾ ਸਾਡਾ ਇਸ਼ਟ ਵਿਸ਼ਵਕਰਮਾ ਹੈ। ਆਉ ਅਜ ਅਸੀਂ ਸੰਸਾਰ ਦੀਆਂ ਉਨ੍ਹਾਂ ਕੌਮਾਂ ਨੂੰ ਜੋ ਆਪਣੇ ਆਪ ਨੂੰ ਸਿਰਮੌਰ ਸਮਝਦੀਆਂ ਹਨ ਅਸੀਂ ਦੱਸ ਦੇਈਏ ਕਿ ਅਸੀਂ ਵਿਸ਼ਵਕਰਮਾ ਦੀ ਔਲਾਦ ਹਾਂ। ਤੁਹਾਨੂੰ ਜੀਵਨ ਦੀਆਂ ਸਭ ਵਸਤਾਂ ਪ੍ਰਦਾਨ ਕਰਨ ਵਾਲੇ ਹਾਂ। ਅਸੀਂ ਸੁੰਦਰ ਹਾਂ ਅਸੀਂ ਵਿਸ਼ਵਕਰਮਾ ਹਾਂ।

ਜਿਹੜੇ ਵੀ ਅਜੂਬੇ ਤੁਸੀਂ ਦੇਖਦੇ ਹੋ। ਜਿਹੜੇ ਵੀ ਮਾਰਕੇ ਤੁਸੀਂ ਮਾਰਦੇ ਹੋ, ਜਿਹੜੀਆਂ ਵੀ ਜੰਗਾਂ ਤੁਸੀਂ ਜਿਤੀਆਂ ਹਨ, ਜਿਨ੍ਹਾਂ ਵੀ ਤਖਤਾਂ ਤੇ ਤੁਸੀਂ ਬੈਠਦੇ ਹੋ, ਇਨ੍ਹਾਂ ਪਿਛੇ ਸਾਡਾ ਹੱਥ ਹੈ ਅਸੀਂ ਹੀ ਵਿਸ਼ਵਕਰਮਾ ਬੰਸੀ ਤੁਹਾਡੀ ਜਿੱਤ ਦਾ ਕਾਰਨ ਹਾਂ, ਅਸੀਂ ਹੀ ਦੇਵਤਿਆਂ ਦੀ ਰਖਵਾਲੀ ਕਰਨ ਵਾਲੇ ਹਾਂ। ਫਿਰ ਇਹ ਭਿੰਨਤਾ ਤੁਸੀਂ ਸਾਡੇ ਪ੍ਰਤੀ ਕਿਉਂ ਅਪਣਾਈ। ਤੁਸੀਂ ਸਾਨੂੰ ਆਪਣੇ ਬਰਾਬਰ ਦਾ ਦਰਜਾ ਕਿਉਂ ਨਹੀਂ ਦਿੱਤਾ। ਅਸੀਂ ਜਾਣਦੇ ਹਾਂ ਕਿ ਹੱਕ ਕਦੇ ਮੰਗਿਆਂ ਨਹੀਂ ਮਿਲਦੇ ਬਲਕਿ ਇਹ ਖੋਹਣੇ ਪੈਂਦੇ ਹਨ। ਅਸੀਂ ਵਿਸ਼ਵਕਰਮਾ ਜੀ ਦੀ ਕਿਰਪਾ ਸਦਕਾ ਹੱਕ ਖੋਹਣ ਦੇ ਕਾਬਲ ਹੋ ਗਏ ਹਾਂ।

ਮੈਂ ਤਾਂ ਆਪਣੇ ਆਪ ਨੂੰ ਬੜਾ ਸੁਭਾਗਾ ਸਮਝਦਾ ਹਾਂ ਕਿ ਮੈਂ ਵਿਸ਼ਵਕਰਮਾ ਵੰਸ ਵਿਚੋਂ ਹਾਂ। ਸ਼ਾਇਦ ਮੈਂ ਸੰਸਾਰ ਦਾ ਸਭ ਤੋਂ ਖੁਸ਼ ਇਨਸਾਨ ਹੋਵਾਂਗਾ ਜਿਸਨੂੰ ਵਿਸ਼ਵਕਰਮਾ ਜੀ ਨੇ ਆਪਣੇ ਪਰਿਵਾਰ ਵਿਚ ਜਨਮ ਦੇ ਕੇ ਵੱਡਿਆਂ ਕੀਤਾ ਹੈ।

ਮੈਨੂੰ ਤਾਂ ਵਿਸ਼ਵਕਰਮਾ ਜ਼ਰੇ ਜ਼ਰੇ ਵਿਚ ਨਜ਼ਰ ਆਉਂਦਾ ਹੈ। ਸੱਚ ਮੁੱਚ ਉਹ ਤਾਂ ਸਰਵ ਵਿਆਪੀ ਹੈ।

ਮੈਂ ਆਪਣੇ ਇਸ਼ਟ ਵਿਸ਼ਵਕਰਮਾ ਅਗੇ ਬੇਨਤੀ ਕਰਦਾ ਹਾਂ ਕਿ ਸਾਨੂੰ ਇਕੱਠਿਆਂ ਰਹਿਣ ਦਾ ਬਲ ਬਖਸ਼ੇ। ਸਾਡੇ ਵਿਚ ਏਕਤਾ ਹੋਵੇ। ਅਸੀਂ ਇਕ ਦੂਜੇ ਦਾ ਸਤਿਕਾਰ ਕਰੀਏ। ਸਾਡੀ ਕੌਮ ਨੂੰ ਅਜਿਹੀ ਸੁਮੱਤ ਬਖਸ਼ੇ ਕਿ ਅਸੀਂ ਜਿਵੇਂ ਸੁਭਾਅ ਤੋਂ ਹੀ ਇੰਜਨੀਅਰ ਹਾਂ, ਸਿਰਜਨਾ ਕਰਨ ਵਾਲੇ ਹਾਂ। ਸੁੰਦਰਤਾ ਬਨਾਉਣ ਵਾਲੇ [illegible] ਅਜੇ ਤੀਕ ਇਕ ਹੋ ਕੇ ਨਹੀਂ ਚਲੇ। [illegible] ਜ਼ੀਰ ਦਾ ਫਟਾ ਬਣਾ ਦਿੱਤਾ। ਸਾਡਾ ਲੰ [illegible] ਹਾਂ।

ਲੰਦਨ ਵਿਖੇ ਇ[illegible]ਹੁੰਦਿਆਂ ਮੈਨੂੰ ਬੇਹੱਦ ਖੁਸ਼ੀ ਹੋਈ ਹੈ। ਇਸ ਕਨਵੈਨਸ਼ਨ ਦੀ ਸਫਲਤਾ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੇ ਚਰਨਾਂ ਵਿਚ ਰਾਮਗੜ੍ਹੀਆ ਕੌਮ ਦੀ ਇਕ ਤੁਛ ਜਿਹੀ ਭੇਟਾ ਹੋਵੇਗੀ।

ਮੈਂ ਸੁਰਿੰਦਰ ਸਿੰਘ ਜਬਲ, ਚੇਅਰਮੈਨ ਤੇ ਸ੍ਰ. ਅਮਰਜੀਤ ਸਿੰਘ ਭਮਰਾ ਸਕੱਤਰ ਤੇ ਪ੍ਰਧਾਨ ਨੂੰ ਇਸ ਕਨਵੈਨਸ਼ਨ ਦੀ ਸਫਲਤਾ ਤੇ ਤਹਿ ਦਿਲੋਂ ਵਧਾਈ ਦਿੰਦਾ ਹਾਂ। ਜੇਕਰ ਅਜਿਹੇ ਨੌਜਵਾਨਾਂ ਵਿਚ ਕੌਮ ਲਈ ਇਤਨਾ ਉਤਸ਼ਾਹ ਤੇ ਪਿਆਰ ਹੋ ਜਾਏ ਤਾਂ ਉਹ ਦਿਨ ਦੂਰ ਨਹੀਂ ਜਦੋਂ ਰਾਮਗੜ੍ਹੀਆ ਕੌਮ ਸਾਰੀ ਦੁਨੀਆਂ ਵਿਚ ਇਕ ਧਰੂ ਤਾਰੇ ਦੀ ਤਰ੍ਹਾਂ ਚਮਕ ਕੇ ਸਾਹਮਣੇ ਆ ਜਾਏਗੀ।

ਐ ਵਿਦੇਸ਼ਾਂ ਵਿਚ ਵਸਣ ਵਾਲੇ ਵਿਸ਼ਵਕਰਮਾ ਰਾਮਗੜ੍ਹੀਆ ਵੀਰੋ, ਆਓ ਇਸ ਕਨਵੈਨਸ਼ਨ ਦੀ ਖੁਸ਼ਬੂ ਸਾਰੇ ਸੰਸਾਰ ਵਿਚ ਫੈਲਾ ਦੇਈਏ। ਦੁਨੀਆਂ ਦੀਆਂ ਅਗਾਂਹ ਵਧੂ ਕੌਮਾਂ ਨੂੰ ਦੱਸ ਦੇਈਏ ਕਿ ਰਾਮਗੜ੍ਹੀਆ ਕੌਮ ਜਿਸ ਦੀ ਬੁਨਿਆਦ ਭਗਵਾਨ ਵਿਸ਼ਵਕਰਮਾ ਜੀ ਦੇ ਫਲਸਫੇ ਤੇ ਖੜੀ ਹੈ, ਇਕ ਮਹਾਨ ਕੌਮ ਹੈ ਜਿਹੜੀ ਗੁਰੂ ਨਾਨਕ ਸ਼ਾਹਿਬ ਦੇ ਕਿਰਤ ਕਰਨੀ, ਨਾਮ ਜਪਣਾ ਤੇ ਵੰਡ ਛਕਣਾ ਦੇ ਮਹਾਨ ਆਦਰਸ਼ ਨੂੰ ਮੁਖ ਰੱਖਕੇ ਅਗੇ ਵਧੀ ਤੇ ਵਧ ਰਹੀ ਹੈ।

ਵਿਸ਼ਵਕਰਮਾ ਬੰਸੀ ਹਮੇਸ਼ਾਂ ਦਸਾਂ ਨਹੁੰਆਂ ਦੀ ਕਿਰਤ ਵਿਚ ਵਿਸ਼ਵਾਸ ਰੱਖਦਾ ਹੈ। ਇਹ ਕੌਮ ਇਕ ਬਾਜ਼ ਦੀ ਤਰ੍ਹਾਂ ਨੀਲੇ ਆਕਾਸ਼ ਨੂੰ ਪਾਰ ਕਰਨਾ ਚਾਹੁੰਦੀ ਹੈ। ਇਸਨੇ ਹਮੇਸ਼ਾਂ ਸੰਸਾਰ ਨੂੰ ਕੁਝ ਦਿੱਤਾ ਹੈ, ਕਦੇ ਕੁੱਝ ਮੰਗਿਆ ਨਹੀਂ।

ਭਾਰਤ ਦੇਸ਼ ਵਿਚ ਅਨੁਸੂਚਤ ਜਾਤਾਂ ਲਈ ਡਾਕਟਰ ਅੰਬੇਦਰ ਨੇ ਇਕ ਜੁਗ ਪਲਟਾਊ ਮਨੂੰ ਵਾਲਾ ਕੰਮ ਕੀਤਾ। ਉਸ ਨੇ ਸ਼ੂਦਰਾਂ ਨੂੰ ਸਿਰ ਚੁੱਕ ਕੇ ਚੱਲਣ ਯੋਗ ਬਣਾ ਦਿੱਤਾ। ਬ੍ਰਾਹਮਣਵਾਦ ਦੇ



(ਖਬੇ ਤੋਂ ਸਜੇ) ਜੀ.ਐਸ. ਫਲੌਰਾ, ਏ.ਐਸ. ਗਿੱਲ, ਐਮ.ਐਸ. ਮਣਕੂ (ਸੈਸ਼ਨ 1 ਚੇਅਰਮੈਨ) ਆਰ.ਐਸ. ਸੈਂਭੀ, ਕੇ.ਐਸ. ਘਟਾਉੜਾ (ਚੀਮਾ), ਐਚ.ਐਸ. ਭੰਮਰਾ ਬੈਠੇ ਦਿਖਾਈ ਦੇ ਰਹੇ ਹਨ।

ਲਤਾੜੇ ਤੇ ਸਤਾਏ ਲੋਕਾਂ ਲਈ 25 ਪ੍ਰਤੀਸ਼ਤ ਰਿਜ਼ਰਵੇਸ਼ਨ ਕਰਾ ਕੇ ਉਸਨੂੰ ਇਨਸਾਫ ਦੁਆਇਆ। ਉਨ੍ਹਾਂ ਦੇ ਅਸੂਲਾਂ ਤੇ ਨਿਯਮਾਂ ਤੇ ਚਲ ਕੇ ਕਾਸ਼ੀ ਰਾਮ ਜੀ ਨੇ ਇਕ ਰਾਸ਼ਟਰੀ ਬਹੁ-ਜਨ ਪਾਰਟੀ ਬਣਾ ਲਈ। ਪ੍ਰੰਤੂ ਅਸੀਂ ਪਛੜੀਆਂ ਸ਼ਰੇਣੀਆਂ ਵਿਚ ਰਖੇ। ਮੈਂ ਤਾਂ ਕਹਾਂਗਾ ਕਿ ਅਸੀਂ ਲੋਕਾਂ ਦੀ ਭਲਾਈ ਵਿਚ ਹੀ ਲਗੇ ਰਹੇ ਕਦੇ ਸੋਚਿਆ ਤਕ ਨਹੀਂ ਕਿ ਇਕ ਮਹਾਨ ਨੇਤਾ ਤਿਆਰ ਕਰਨਾ ਹੈ। ਤੁਸੀਂ ਇਹ ਜਾਣਕੇ ਹੈਰਾਨ ਹੋਵੋਂਗੇ ਕਿ ਭਾਰਤ ਵਿਚ ਸਾਡੀ ਪਛੜੀਆਂ ਜਾਤਾਂ ਦੀ ਸਰਕਾਰੀ ਨੌਕਰੀਆਂ ਵਿਚ 1 ਫੀ ਸਦੀ ਭਾਗੇਦਾਰੀ ਹੈ। ਜਦੋਂ ਕਿ ਅਨੁਸੂਚਤ ਜਾਤਾਂ ਦੀ 25 ਪ੍ਰਤੀਸ਼ਤ ਭਾਗੇਦਾਰੀ ਹੈ। ਅਸੀਂ ਕਦੇ ਇਸ ਵੱਲ ਧਿਆਨ ਹੀ ਨਹੀਂ ਦਿੱਤਾ। ਜਿਨ੍ਹਾਂ ਤੋਂ ਅਸੀਂ ਹੱਕ ਮੰਗਦੇ ਹਾਂ, ਉਨ੍ਹਾਂ ਨੂੰ ਅਸੀਂ ਹੱਕ ਦੇਣ ਵਾਲੇ ਹਾਂ। ਅਜ ਸਾਡੀ ਕੌਮ ਤੋਂ ਬਾਹਰ ਟਾਟੇ, ਬਾਟੇ ਤੇ ਡਾਲਮੀਏ ਇੰਡਸਟ੍ਰੀ ਵਿਚ ਸਾਡੇ ਤੋਂ ਕਿਤੇ ਅਗੇ ਬੈਠੇ ਹਨ। ਕੰਮ ਅਸੀਂ ਕਰਦੇ ਹਾਂ ਤੇ ਨਾਮਣਾ ਇਹ ਹੋਰ ਜਾਤਾਂ ਵਾਲੇ ਖੱਟੀ ਜਾਂਦੇ ਹਨ। ਤੁਸੀਂ ਸੋਚ ਵਿਚਾਰ ਕੇ ਵੇਖ ਲਉ ਕਿ ਭਾਰਤ ਵਿਚ ਹਰ ਮੁੱਖ ਅਹੁਦੇ ਤੇ ਬ੍ਰਾਹਮਣ ਤੇ ਬਾਣੀਆ ਬੈਠਾ ਹੈ। ਭਾਰਤ ਦਾ ਰਾਸ਼ਟਰਪਤੀ ਬ੍ਰਾਹਮਣ। ਇਨ੍ਹਾਂ 15 ਪ੍ਰਤੀਸ਼ਤ ਲੋਕਾਂ ਨੇ ਕੇਵਲ ਸਾਡੇ ਸਿਰ ਤੇ ਰਾਜ ਜਾਂ ਹਕੂਮਤਾਂ ਕੀਤੀਆਂ ਤੇ ਕਰ ਰਹੇ ਹਨ।

ਨਿਚਲਾ ਵਰਗ ਸਾਡੇ ਵਲ ਤੱਕਦਾ ਹੈ ਕਿ ਅਸੀਂ ਉਨ੍ਹਾਂ ਦੇ ਆਗੂ ਬਣੀਏ। ਉਨ੍ਹਾਂ ਦੇ ਗਾਡੀ ਰਾਹ ਬਣੀਏ। ਪ੍ਰੰਤੂ ਅਸੀਂ ਕੇਵਲ ਉਨ੍ਹਾਂ 15 ਪ੍ਰਤੀਸ਼ਤ ਲੋਕਾਂ ਵਲ ਵੇਖਦੇ ਹਾਂ ਜਿਹਨਾਂ ਨੇ ਹਮੇਸ਼ਾਂ ਚਲਾਕੀ ਨਾਲ ਸਾਡੀ ਬੇ-ਇਤਫਾਕੀ ਦਾ ਲਾਭ ਉਠਾਇਆ ਹੈ। ਅਸੀਂ ਕਹਿੰਦੇ ਹਾਂ ਕਿ ਅੰਗਰੇਜ਼ਾਂ ਨੇ ਫੁਟ ਪਾਉ ਤੇ ਰਾਜ ਕਰੋ ਦੀ ਨੀਤੀ ਅਪਨਾ ਕੇ ਭਾਰਤ ਤੇ ਰਾਜ ਕੀਤਾ ਤੇ ਸਾਨੂੰ ਗੁਲਾਮ ਬਣਾ ਕੇ ਰੱਖਿਆ। ਪ੍ਰੰਤੂ ਮੈਂ ਕਹਾਂਗਾ ਕਿ ਅਸੀਂ ਆਜ਼ਾਦ ਕਦੋਂ ਸਾਂ। ਸਵਰਨ ਜਾਤਾਂ ਵਾਲਿਆਂ ਨੇ ਤਾਂ ਅੰਗਰੇਜ਼ ਲੋਕਾਂ ਤੋਂ ਵੀ ਸਾਡੇ ਨਾਲ ਘਟੀਆ ਵਰਤਾਉ ਕੀਤਾ ਹੈ। ਕਾਰਖਾਨੇ ਬਨਾਉਣ ਤੇ ਚਲਾਉਣ ਵਾਲੇ ਅਸੀਂ ਵਿਸ਼ਵਕਰਮਾ ਬੰਸੀਏ ਤੇ ਮਾਲਕ ਇਹ ਵੱਡੀਆਂ ਸਵਰਨ ਜਾਤਾਂ ਵਾਲੇ। ਅੰਨ ਉਗਾਉਣ ਦੇ ਸਾਧਨ, ਵੱਡੇ ਵੱਡੇ ਮਹਿਲ, ਕੋਠੀਆਂ ਤੇ ਬੰਗਲੇ ਉਸਾਰਨ ਵਾਲੇ ਅਸੀਂ ਵਿਸ਼ਵਕਰਮਾ ਬੰਸੀ ਤੇ ਉਨ੍ਹਾਂ ਵਿਚ ਐਸ਼ ਕਰਨ ਵਾਲੇ ਇਹ ਸਵਰਨ ਜਾਤਾਂ ਵਾਲੇ

ਤੇ ਵਿਸ਼ਵਕਰਮਾ ਜੀ ਨੂੰ ਮੇਰੀ ਬੇਨਤੀ ਹੈ ਕਿ ਸਾਡੀ ਕੌਮ ਜਿਹੜੀ ਕਿ ਹੁਣ ਕਾਫੀ ਜਾਗ੍ਰਿਤ ਹੋ ਗਈ ਹੈ, ਨੂੰ ਇਕ ਮੁਠ ਹੋ ਕੇ ਆਪਣੇ ਹੱਕਾਂ ਲਈ ਸੰਘਰਸ਼ ਕਰਨ ਦੀ ਸ਼ਕਤੀ ਬਖਸ਼।

ਜੇਕਰ ਅਸੀਂ ਵਿਸ਼ਵਕਰਮਾ ਜੀ ਨੂੰ ਸਥੂਲ ਭਾਵ ਸਾਖਸ਼ਾਤ ਇਨਸਾਨੀ ਜਾਮੇ ਵਿਚ ਆਇਆ ਮੰਨਦੇ ਹਾਂ ਤਾਂ ਇਸ ਬਾਰੇ ਵੀ ਵਿਦਵਾਨਾਂ ਦੇ ਵੱਖ ਵੱਖ ਵਿਚਾਰ ਹਨ। ਅਮਰ ਸਿੰਘ ਜੀ ਬਾਂਸਲ ਅਨੁਸਾਰ ਸ਼ੁਰੂ ਵਿਚ ਅਕਾਲ ਪੁਰਖ ਨੇ ਵਿਸ਼ਵਕਰਮਾ ਜੀ ਨੂੰ ਸਿਰਜਿਆ ਜਾਂ ਕਹਿ ਲਓ ਵਿਸ਼ਵਕਰਮਾ ਜੀ ਨੂੰ ਪੈਦਾ ਕੀਤਾ। ਤੇ ਵਿਸ਼ਵਕਰਮਾ ਜੀ ਨੇ ਸਮੁੱਚੇ ਸੰਸਾਰ ਨੂੰ ਸਿਰਜਿਆ। ਮਿਲਖੀ ਰਾਮ ਜੀ ਸ਼ਰਮਾ ਅਨੁਸਾਰ ਵਿਸ਼ਵਕਰਮਾ ਸਾਰੇ ਦੇਵਤਿਆਂ ਵਿਚ ਇਕ ਮੁਖ ਇੰਜਨੀਅਰ ਸਨ। ਵਿਸ਼ਵਕਰਮਾ ਦੇ ਪੰਜ ਪੁਤਰਾਂ ਦਾ ਉਲੇਖ ਵੀ ਕਈ ਗਰੰਥਾਂ ਵਿਚ ਮਿਲਦਾ ਹੈ। ਅਲੱਗ ਅਲੱਗ ਵਿਚਾਰਵਾਨਾਂ ਦੇ ਅਲੱਗ ਅਲੱਗ ਖਿਆਲ ਹਨ। ਪ੍ਰੰਤੂ ਫਿਰ ਵੀ ਵਿਸ਼ਵਕਰਮਾ ਨੂੰ ਕਿਸੇ ਨਾ ਕਿਸੇ ਰੂਪ ਵਿਚ ਹਾਜ਼ਰ ਨਾਜ਼ਰ ਸਮਝਦੇ ਹਾਂ। ਇਸ ਦਾ ਕਾਰਨ ਇਹ ਹੈ ਕਿ ਸੰਸਾਰ ਨੂੰ ਚਲਾਉਣ ਵਾਲਾ ਤਾਂ ਕੋਈ ਨਾ ਕੋਈ ਜ਼ਰੂਰ ਹੋਵੇਗਾ ਹੀ। ਜਿਵੇਂ ਕਿ ਇਕ ਗੱਡੀ



ਭਗਵਾਨ ਵਿਸ਼ਵਕਰਮਾ

ਡਰਾਇਵਰ ਤੋਂ ਬਿਨਾਂ ਨਹੀਂ ਚਲਦੀ। ਪ੍ਰੰਤੂ ਡਰਾਇਵਰ ਦੀ ਕਦਰ ਉਦੋਂ ਪੈਂਦੀ ਹੈ ਜਦੋਂ ਉਨ੍ਹਾਂ ਵਧੀਆ ਗੱਡੀ ਮਿਲ ਜਾਏ। ਅਸੀਂ ਕਹਿੰਦੇ ਹਾਂ ਕਿ ਫਲਾਂ ਡਰਾਇਵਰ, ਫਲਾਂ ਪਾਇਲਟ ਹੈ। ਇਸ ਲਈ ਗਡੀ ਨੂੰ ਬਨਾਉਣ ਵਾਲਾ ਕਿਹੋ ਜਿਹਾ ਹੋਣਾ ਚਾਹੀਦਾ ਹੈ? ਉਸਦਾ ਸਤਿਕਾਰ ਹੋਣਾ ਚਾਹੀਦਾ ਹੈ? ਇਸ ਦਾ ਇਕ ਹੀ ਉਤਰ ਹੈ ਕਿ ਉਹ ਵਿਸ਼ਵਕਰਮਾ ਤੋਂ ਸਿਵਾ ਹੋਰ ਕਿਹੋ ਜਿਹੀ ਵੀ ਨਹੀਂ ਹੋਣਾ ਚਾਹੀਦਾ। ਇਸ ਲਈ ਸੰਸਾਰ ਦੀ ਧੜਕਣ ਭਾਵੇਂ ਉਹ ਅਕਾਲ ਪੁਰਖ ਹੈ ਪ੍ਰੰਤੂ ਸੰਸਾਰ ਦੀ ਸਿਰਜਨਾ ਕਰਨ ਵਾਲਾ ਤਾਂ ਵਿਸ਼ਵਕਰਮਾ ਹੈ। ਸੁੰਦਰਮ ਤਾਂ ਵਿਸ਼ਵਕਰਮਾ ਹੈ।

Contributors and advertisers are advised that the March/April edition of International Ramgarhia News will be published on 25th April and the deadline for copy is 15th April 1993.

*ਜੇਕਰ ਸੁੰਦਰਤਾ ਦੇ ਦਰਸ਼ਨ ਕਰਨੇ ਹਨ, ਜੇਕਰ ਸਾਖਸ਼ਾਤ ਵਿਸ਼ਵਕਰਮਾ ਦੇ ਦਰਸ਼ਨ ਕਰਨੇ ਹਨ ਤਾਂ ਅਜੰਤਾ ਤੇ ਅਲੌਰਾ ਦੀਆਂ ਗੁਫ਼ਾਵਾਂ ਵੇਖੋ।* ਅਸੀਂ ਮੂਰਤੀ ਦੀ ਪੂਜਾ ਕਰਦੇ ਹਾਂ ਪ੍ਰੰਤੂ ਮੂਰਤੀ ਬਨਾਉਣ ਵਾਲੇ ਨੂੰ ਭੂਲ ਜਾਂਦੇ ਹਾਂ। ਇਥੋਂ ਤੀਕ ਕਿ ਮੂਰਤੀ ਬਨਾਉਣ ਵਾਲੇ ਨੂੰ ਸੁੰਦਰਤਾ ਦੀ ਸਿਰਜਨਾ ਕਰਨ ਵਾਲੇ ਨੂੰ ਅਸੀਂ ਆਪਣੇ ਮੰਦਰ ਵਿਚ ਵੀ ਨਹੀਂ ਵੜਨ ਦਿੰਦੇ। ਉਸਨੂੰ ਨੀਚ ਕਹਿਕੇ ਪੁਕਾਰਦੇ ਹਾਂ। ਕੀ ਕਦੇ ਵਿਸ਼ਵਕਰਮਾ ਨੀਚ ਹੋ ਸਕਦਾ ਹੈ? ਕੀ ਸੰਸਾਰ ਨੂੰ ਰਚਨ ਵਾਲਾ ਨੀਚ ਹੋ ਸਕਦਾ ਹੈ? ਕਿਤਨਾ ਸ਼ੈਤਾਨ ਹੈ ਇਨਸਾਨ। ਇਸ ਨੇ ਇਨਸਾਨ ਨੂੰ ਬਨਾਉਣ ਵਾਲੇ ਨੂੰ ਹੀ ਨੀਚ ਕਹਿ ਦਿੱਤਾ।

ਮੇਰੇ ਵਿਸ਼ਵਕਰਮਾ ਬੰਸੀਆਂ ਤੇ ਖਾਸ ਕਰਕੇ ਰਾਮਗੜ੍ਹੀਆ ਵੀਰਾਂ ਨੇ ਦੇਸ਼ ਤੇ ਵਿਦੇਸ਼ਾਂ ਵਿਚ ਬਹੁਤ ਉਨਤੀ ਕੀਤੀ ਹੈ। ਉਨ੍ਹਾਂ ਨੇ ਆਪਣੀ ਮਿਹਨਤ ਤੇ ਮੁਸ਼ੱਕਤ ਦੇ ਸਦਕੇ ਵਿਸ਼ਵਕਰਮਾ ਦੇ ਨਾਂ ਨੂੰ ਚਾਰ ਚੰਨ ਲਾ ਦਿੱਤੇ ਹਨ। ਇਹ ਹੀ ਕਾਰਨ ਹੈ ਕਿ ਅਜ ਇਸ ਵਿਸ਼ਾਲ ਤੇ ਅੰਤਰਰਾਸ਼ਟਰੀ ਰਾਮਗੜ੍ਹੀਆ ਕਨਵੈਨਸ਼ਨ ਵਿਚ ਭਗਵਾਨ ਵਿਸ਼ਵਕਰਮਾ ਬਾਰੇ ਭਰਪੂਰ ਜਾਣਕਾਰੀ ਦੇਣ ਤੇ ਲੈਣ ਦਾ ਮੌਕਾ ਮਿਲਿਆ ਹੈ। ਅਜ ਮੇਰਾ ਹਰ ਵੀਰ ਫਖਰ ਨਾਲ ਆਪਣੇ ਆਪ ਨੂੰ ਵਿਸ਼ਵਕਰਮਾ ਕਹਿ ਸਕਦਾ ਹੈ।

ਰਾਮਗੜ੍ਹੀਆ ਕੌਮ ਇਕ ਬਹਾਦਰ ਕੌਮ ਹੈ। ਭਗਵਾਨ ਵਿਸ਼ਵਕਰਮਾ ਜੀ ਦੇ ਪਰਿਵਾਰ ਵਿਚ ਗੁਰੂ ਨਾਨਕ ਦੇ ਪਹਿਲੇ ਸਿੱਖ ਭਾਈ ਲਾਲੋ ਤੇ ਸਾਨੂੰ ਮਾਣ ਹੈ ਜਿਹੜੇ ਕਿ ਇਕ ਤਰਖਾਣ ਖਾਨਦਾਨ ਵਿਚ ਜੰਮੇ ਪਲੇ ਤੇ ਆਪਣਾ ਕਿੱਤਾ ਕਰਦੇ ਸਨ। ਸੰਸਾਰ ਨੂੰ ਕਿਰਤ ਕਰਨ ਦਾ ਉਪਦੇਸ਼ ਇਥੋਂ ਹੀ ਮਿਲਿਆ। ਭਾਈ ਸੁੱਖਾ ਸਿੰਘ ਜੀ ਨੇ ਧਰਮ ਦੀ ਰੱਖਿਆ ਕਰਨ ਲਈ ਇਕ ਮਹਾਨ ਯੋਗਦਾਨ ਪਾਇਆ। ਸਤਿਗੁਰੂ ਰਾਮ ਸਿੰਘ ਜੀ ਦੀ ਧਰਮ ਲਈ ਤੇ ਦੇਸ਼ ਲਈ ਭਾਵ ਆਜ਼ਾਦੀ ਲਈ ਦਿੱਤੀ ਕੁਰਬਾਨੀ ਦੀ ਮਿਸਾਲ ਇਕ ਅਜੀਬ ਮਿਸਾਲ ਹੈ। ਨੰਦ ਸਿੰਘ ਜੀ ਕਲੇਰਾਂ ਵਾਲੇ ਭਗਤੀ ਦੀ ਹੋਂਦ ਹਨ। ਭਾਈ ਸਾਹਿਬ ਭਾਈ ਬਾਗੜੀਆ ਸਾਹਿਬ, ਸ੍ਰ. ਸ਼ਿਵ ਸਿੰਘ ਇਕ ਮਹਾਨ ਸੈਨਾਨੀ, ਸ੍ਰ. ਜੱਸਾ ਸਿੰਘ ਰਾਮਗੜ੍ਹੀਆ ਜਿਸ ਦੀ ਵਜ੍ਹਾ ਕਰਕੇ ਅੱਜ ਸਿੱਖ ਕੌਮ ਇਤਨੀ ਬਹਾਦਰ ਬਣੀ। ਤੇ ਗਿਆਨੀ ਜ਼ੈਲ ਸਿੰਘ ਇਤਨੇ ਵੱਡੇ ਗਣਤੰਤਰ ਦੇਸ਼ ਭਾਰਤ ਦੇ ਪਹਿਲੇ ਨਾਗਰਕ ਤੇ ਰਾਸ਼ਟਰਪਤੀ ਹੋਣ ਦਾ ਮਾਣ ਪ੍ਰਾਪਤ ਕੀਤਾ।

ਅੰਤ ਵਿਚ ਮੈਂ ਆਪਣੇ ਸਭ ਵੀਰਾਂ ਨੂੰ ਕਹਾਂਗਾ ਕਿ ਅਸੀਂ ਅਜ ਇਸ ਮਹਾਨ ਇਕੱਤਰਤਾ ਤੇ ਪ੍ਰਣ ਕਰੀਏ ਕਿ ਸਭ ਤੋਂ ਪਹਿਲਾਂ ਅਸੀਂ ਵਿਸ਼ਵਕਰਮਾ ਬੰਸੀ ਹਾਂ ਤੇ ਫਿਰ ਧੀਮਾਨ, ਰਾਮਗੜ੍ਹੀਏ, ਪੰਚਾਲ ਤੇ ਜਾਂਗੜੇ ਹਾਂ। ਮੈਂ ਸਮਝਦਾ ਹਾਂ ਕਿ ਇਹ ਹੀ ਭਗਵਾਨ ਵਿਸ਼ਵਕਰਮਾ ਨੂੰ ਯਾਦ ਕਰਨ ਦਾ ਸਭ ਤੋਂ ਵੱਡਾ ਯੋਗਦਾਨ ਹੈ।

ਅੰਤ ਵਿਚ ਮੈਂ ਰਾਮਗੜ੍ਹੀਆ ਸਭਾ ਚੰਡੀਗੜ੍ਹ ਵਲੋਂ ਆਪ ਸਭ ਨੂੰ ਇਸ ਮੌਕੇ ਸ਼ੁਭ ਤੇ ਨਵੇਂ ਸਾਲ ਦੀ ਮੁਬਾਰਕ ਦਿੰਦਾ ਹਾਂ ਤੇ ਭਗਵਾਨ ਵਿਸ਼ਵਕਰਮਾ ਦੇ ਪਰਿਵਾਰ ਲਈ ਸ਼ੁਭ ਇਛਾਵਾਂ ਭੇਟ ਕਰਦਾ ਹਾਂ।

